ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ

# ਕੋਸ਼

ਸੰਪਾਦਕ

ਡਾ. ਜਸਬੀਰ ਸਿੰਘ ਸਰਨਾ

2007

ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ (ਰਜਿ.)

ਗੁਰਮਤਿ ਸਾਗਰ ਟਰੱਸਟ, ਪਟਿਆਲਾ-ਆਨੰਦਪੁਰ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ

# ਕੋਸ਼


ਸੰਪਾਦਕ

ਡਾ. ਜਸਬੀਰ ਸਿੰਘ ਸਰਨਾ



2007

ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ (ਰਜਿ.)

ਗੁਰਮਤਿ ਸਾਗਰ ਟਰੱਸਟ, (ਪਟਿਆਲਾ) ਆਨੰਦਪੁਰ ਸਾਹਿਬ

Dictionary of
Biological And Botanical References In
Sri Guru Granth Sahib
(Punjabi)

Editor
Dr. Jasbir Singh Sarna
Mian Mir Nagar, Hamdania Colony-4
Bemina, SRI NAGAR
Kashmir-190018
Mob.-09906566604

2007
ਪਹਿਲੀ ਵਾਰ: 350 ਕਾਪੀਆਂ

ਛਪਾਈ ਲਈ ਸਹਿਯੋਗ
ਡਾ. ਗੁਰਪਾਲ ਸਿੰਘ ਭੁੱਲਰ
ਤੇ ਡਾ. ਰਵਿੰਦਰ ਸਿੰਘ ਕੋਹਲੀ
ਚੈਸਟਰ, (ਯੂ. ਐਸ. ਏ.)

ਲੇਜ਼ਰ ਟਾਈਪ ਸੈਟਿੰਗ
ਪੰਜਾਬ ਟੂਡੇ, ਪਟਿਆਲਾ। (☎ 0175-2360187,2354381)

ਡਾ. ਗੁਰਚਰਨ ਸਿੰਘ, ਸਕੱਤਰ, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਪਟਿਆਲਾ
ਨੇ ਪੰਜਾਬ ਟੂਡੇ, ਪਟਿਆਲਾ ਰਾਹੀਂ ਛਪਵਾ ਕੇ ਪ੍ਰਕਾਸ਼ਤ ਕੀਤਾ।

ਸਮਰਪਿਤ

ਭਾਈ ਮੁਹਿੰਦਰ ਸਿੰਘ ਜੀ (ਮਲੇਸ਼ੀਆ)

ਵਲੋਂ

ਡਾ. ਗੁਰਪਾਲ ਸਿੰਘ ਭੁੱਲਰ

ਡਾ. ਰਵਿੰਦਰ ਸਿੰਘ ਕੋਹਲੀ

**Dedicated**

to

**Bhai Mohinder Singh (Malaysia)**

by

Dr. Gurpal Singh Bhullar

Dr. Ravinder Singh Kohli

# ਤਤਕਰਾ



## ਪਸ਼ੂ ਤੇ ਪੰਛੀ

## ਬਨਸਪਤੀ

# ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ

ਪ੍ਰੋਫੈਸਰ ਸਾਹਿਬ ਸਿੰਘ ਜੀ ੨੦ਵੀਂ ਸਦੀ ਦੇ ਮੁੱਢਲੇ ਅੱਧ ਵਿਚ ਸਿਰਕੱਢ ਸਿੱਖ ਸ਼ਖ਼ਸੀਅਤ ਹੋ ਚੁੱਕੇ ਹਨ। ਉਨ੍ਹਾਂ ਨੇ ਉਮਰ ਭਰ ਇੱਕ ਲਗਨ, ਸਿਰੜ ਤੇ ਸਿਦਕ ਨਾਲ ਗੁਰਬਾਣੀ ਦੀ ਖੋਜ, ਪ੍ਰਚਾਰ ਤੇ ਪਰਸਾਰ ਦਾ ਕੰਮ ਕੀਤਾ। ਵਿਆਕਰਣ ਨੂੰ ਲਾਗੂ ਕਰਕੇ ਗੁਰੂ ਗ੍ਰੰਥ ਸਾਹਿਬ ਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' (੧੦ ਜਿਲਦਾਂ) ਵਿਚ ਕੀਤਾ ਟੀਕਾ, ਗੁਰਬਾਣੀ ਦੀ ਵਿਆਖਿਆ ਦੇ ਖੇਤਰ ਦਾ ਇੱਕ ਮੀਲ ਪੱਥਰ ਹੈ। ਇਸ ਤਰ੍ਹਾਂ ਪ੍ਰੋਫੈਸਰ ਸਾਹਿਬ ਸਿੰਘ ਆਪਣੇ ਯੋਗਦਾਨ ਕਰਕੇ ਸੰਸਥਾ ਹੋ ਗਏ ਹਨ ਅਤੇ ਅਕਾਦਮਿਕ ਸ਼ਬਦਾਵਲੀ ਵਿਚ ਸਿੱਖ ਧਰਮ-ਵਿਗਿਆਨੀ (Theologist) ਦਾ ਰੁਤਬਾ ਹਾਸਲ ਕਰ ਗਏ ਹਨ।

ਉਹਨਾਂ ਦੀ ਯਾਦ ਨੂੰ ਸਮਰਪਿਤ ਅਤੇ ਉਹਨਾਂ ਵਲੋਂ ਛੋਹੇ ਗਏ ਗੁਰਮਤਿ ਦੇ ਅਧਿਐਨ ਵਾਸਤੇ ਸ੍ਰੋਤ-ਸਾਹਿਤ ਦੀ ਤਿਆਰੀ ਲਈ, ਉਨ੍ਹਾਂ ਦੇ ਵਿਦਿਆਰਥੀਆਂ ਤੇ ਪ੍ਰਸੰਸਕਾਂ ਵੱਲੋਂ ੧੯੯੩ ਵਿਚ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਦੀ ਸਥਾਪਨਾ ਕੀਤੀ ਗਈ ਸੀ। ਇਸ ਦਾ ਉਦੇਸ਼, ਅਨੁਕ੍ਰਮਣਿਕਾ (Concordance), ਸ਼ਬਦ ਕੋਸ਼ ਤੇ ਹੋਰ ਗੁਰਮਤਿ ਸਬੰਧੀ ਹਵਾਲਾ ਪੁਸਤਕਾਂ ਦੀ ਤਿਆਰੀ, ਸਿੱਖ ਰਹਿਤ ਮਰਿਯਾਦਾ ਬਾਰੇ ਪੁਸਤਕਾਂ ਦਾ ਸੰਪਾਦਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਰਤੀ ਅਤੇ ਵਿਸ਼ਵ ਦੀਆਂ ਭਾਸ਼ਾਵਾਂ ਵਿੱਚ ਅਨੁਵਾਦ, ਗੁਰਮਤਿ ਸਿੱਖਿਆਵਾਂ ਅਤੇ ਪ੍ਰੰਪਰਾਵਾਂ ਬਾਰੇ ਸਾਹਿਤ ਸਿਰਜਨ ਅਤੇ ਹੋਰ ਗੁਰਮਤਿ ਦੇ ਮੂਲ ਗ੍ਰੰਥਾਂ ਦੇ ਸੁਨੇਹੇ ਦੇ ਪ੍ਰਚਾਰ ਤੇ ਪਰਸਾਰ ਲਈ ਸਾਹਿਤ ਆਦਿ ਦੀ ਤਿਆਰੀ ਨੂੰ ਰੱਖਿਆ ਗਿਆ ਸੀ। ਸਮੇਂ-ਸਮੇਂ ਸਿਰ ਪ੍ਰਾਪਤ ਵਿਤੀ ਸਾਧਨਾਂ ਦੇ ਅਨੁਸਾਰ ਡਾ. ਗੁਰਚਰਨ ਸਿੰਘ ਦੇ ਨਿਰਦੇਸ਼ਨ ਅਧੀਨ ਇਸ ਉਦੇਸ਼ ਦੀ ਪ੍ਰਾਪਤੀ ਲਈ ਦੋ ਅਥਵਾ ਤਿੰਨ ਖੋਜ ਸਹਾਇਕ ਨਿਰੰਤਰ ਕੰਮ ਕਰਦੇ ਰਹੇ ਹਨ।

## ਟਰਸੱਟ ਵੱਲੋਂ ਹੋਏ ਅਤੇ ਹੋ ਰਹੇ ਕਾਰਜ

**ਛਪ ਚੁੱਕੀਆਂ ਪੁਸਤਕਾਂ**

੧. ਤੁੱਕ ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ - ਸ. ਅਮਰ ਸਿੰਘ

**ਪਾਠ ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼**

੨. ਬਾਣੀ ਭਗਤ ਰਵਿਦਾਸ ਜੀ - ਸ. ਅਮਰ ਸਿੰਘ

੩. ਬਾਣੀ ਭਗਤ ਨਾਮਦੇਵ ਜੀ - ਸ. ਅਮਰ ਸਿੰਘ

੪. ਬਾਣੀ ਗੁਰੂ ਅੰਗਦ ਦੇਵ ਜੀ - ਸ. ਅਮਰ ਸਿੰਘ,ਗਿਆਨੀ ਦਵਿੰਦਰ ਸਿੰਘ

੫. ਸ੍ਰੀ ਮੁੱਖ ਬਾਣੀ ਪਾਤਸ਼ਾਹੀ ੧੦

- ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੬. ਅਤਿਰਿਕਤ ਭਗਤ ਬਾਣੀ - ਸ. ਅਮਰ ਸਿੰਘ, ਸ. ਪਿਆਰਾ ਸਿੰਘ

੭. ਭੱਟਾਂ ਦੇ ਸਵੱਯੇ - ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੮. ਬਚਿਤਰ ਨਾਟਕ - ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੯. ਜਪੁ ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼ - ਸ. ਰਾਜਵਿੰਦਰ ਸਿੰਘ

੧੦. ਬਾਣੀ ਗੁਰੂ ਨਾਨਕ ਦੇਵ ਜੀ (ਤੁੱਕ-ਤਤਕਰਾ)

- ਸ. ਅਮਰ ਸਿੰਘ, ਬੀਬਾ ਬਲਜੀਤ ਕੌਰ

੧੧. ਬਾਣੀ ਗੁਰੂ ਅਮਰਦਾਸ ਜੀ (ਤੁੱਕ-ਤਤਕਰਾ) - ਸ. ਅਮਰ ਸਿੰਘ

੧੨. ਬਾਣੀ ਗੁਰੂ ਰਾਮਦਾਸ ਜੀ (ਤੁੱਕ-ਤਤਕਰਾ)

- ਸ. ਅਮਰ ਸਿੰਘ, ਸ. ਪਿਆਰਾ ਸਿੰਘ

੧੩. ਬਾਣੀ ਗੁਰੂ ਅਰਜਨ ਦੇਵ ਜੀ (ਤੁੱਕ-ਤਤਕਰਾ) - ਪ੍ਰੋ. ਨਵਦੀਪ ਕੌਰ

੧੪. ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਉਸ ਦੇ ਰਚਯਿਤਾ ਭਗਤ - ਸ. ਰਤਨ ਸਿੰਘ

੧੫. ਵੀਚਾਰ ਸਾਂਝਾਂ - ਸ. ਰਤਨ ਸਿੰਘ

੧੬. 'ਹਉਮੈਂ' ਦਾ ਗੁਰਮਤਿ ਪਰਿਪੇਖ - ਸ. ਅਮਰ ਸਿੰਘ

੧੭. 'ਸਤਸੰਗਤਿ' ਦਾ ਗੁਰਮਤਿ ਪਰਿਪੇਖ - ਸ. ਅਮਰ ਸਿੰਘ

੧੮. 'ਸੁੱਖ' ਦਾ ਗੁਰਮਤਿ ਪਰਿਪੇਖ - ਸ. ਹਰਿਬੰਸ ਸਿੰਘ

੧੯. 'ਨਦਰਿ' ਦਾ ਗੁਰਮਤਿ ਪਰਿਪੇਖ - ਸ. ਅਮਰ ਸਿੰਘ

੨੦. 'ਨਿੰਦਾ' ਦਾ ਗੁਰਮਤਿ ਪਰਿਪੇਖ - ਸ. ਅਮਰਜੀਤ ਸਿੰਘ

੨੧. ਮੇਰਾ ਜੀਵਨ ਮੇਰੀਆਂ ਯਾਦਾਂ - ਸ. ਰਤਨ ਸਿੰਘ

੨੨. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਅਰਬੀ-ਫ਼ਾਰਸੀ ਮੂਲਕ ਸ਼ਬਦਾਂ ਦਾ ਕੋਸ਼ (ਤੀਜਾ ਸੋਧਿਆ ਹੋਇਆ ਅਡੀਸ਼ਨ) - ਡਾ. ਗੁਰਚਰਨ ਸਿੰਘ

੨੩. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਸ਼ਨ-ਉਤਰਾਂ ਦਾ ਕੋਸ਼

- ਸ. ਪਰਮਿੰਦਰਜੀਤ ਸਿੰਘ

੨੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਵਤ੍ਰਿਤ ਅਧਿਆਤਮਕਤਾ - ਸ. ਗੁਰਮੇਲ ਸਿੰਘ

੨੫. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਪ੍ਰੀਭਾਸ਼ਾਵਾਂ ਦਾ ਕੋਸ਼ - ਹਰਪ੍ਰੀਤ ਕੌਰ

੨੬. ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ - ਡਾ. ਨਵਰਤਨ ਕਪੂਰ

੨੭. ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚਲੇ ਇਤਿਹਾਸਕ ਤੇ ਮਿਥਿਹਾਸਕ ਸੰਕੇਤਾਂ ਦਾ ਕੋਸ਼ - ਸ. ਗੁਰਮੇਲ ਸਿੰਘ

੨੮. 'ਦੁੱਖ' ਦਾ ਗੁਰਮਤਿ ਪਰਿਪੇਖ - ਸ. ਹਰਿਬੰਸ ਸਿੰਘ

੨੯. ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸ੍ਰੋਤ ਗ੍ਰੰਥ - ਸ. ਗੁਰਮੇਲ ਸਿੰਘ

**ਛਪਾਈ ਅਧੀਨ**

੧. ਭਾਈ ਗੁਰਦਾਸ-ਵਿਚਾਰ ਕੋਸ਼ - ਸ. ਗੁਰਮੇਲ ਸਿੰਘ

**ਛਪਾਈ ਲਈ ਤਿਆਰ**

੧. ਬਾਣੀ ਗੁਰੂ ਤੇਗ਼ ਬਹਾਦਰ ਜੀ (ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ, ਤੇ ਕੋਸ਼) – ਡਾ. ਗੁਰਚਰਨ ਸਿੰਘ, ਸ. ਅਮਰ ਸਿੰਘ
੨. 'ਸਿਮਰਨ' ਦਾ ਗੁਰਮਤਿ ਪਰਿਪੇਖ – ਡਾ. ਜਸਬੀਰ ਕੌਰ
੩. 'ਸਹਿਜ' ਦਾ ਗੁਰਮਤਿ ਪਰਿਪੇਖ – ਡਾ. ਬ੍ਰਿਜਿੰਦਰ ਕੌਰ

**ਤਿਆਰੀ ਅਧੀਨ**

੧. ਸ੍ਰੀ ਗੁਰੂ ਗ੍ਰੰਥ ਸਾਹਿਬ – ਸ੍ਰੋਤ ਪੁਸਤਕ – ਸ. ਗੁਰਮੇਲ ਸਿੰਘ

ਟਰੱਸਟ ਵਲੋਂ ਡਾ. ਕੁਲਬੀਰ ਸਿੰਘ ਥਿੰਦ ਐਮ. ਡੀ., ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁੱਕ-ਤਤਕਰੇ ਅਥਵਾ 'ਹਉਮੈ' ਅਤੇ 'ਨਦਰਿ' ਦਾ ਗੁਰਮਤਿ ਪਰਿਪੇਖ ਪੁਸਤਕਾਂ ਤੇ ਗੁਰੂ ਗ੍ਰੰਥ ਸਾਹਿਬ ਕੋਸ਼ ਨੂੰ ਆਪਣੀ 'ਗੁਰਬਾਣੀ ਸੀ. ਡੀ. ਵਿਚ ਸ਼ਾਮਲ ਕਰ ਲਿਆ ਹੈ'। ਟਰੱਸਟ ਨੂੰ ਡਾ. ਥਿੰਦ ਦੇ ਸਹਿਯੋਗ ਤੇ ਮਾਣ ਹੈ। ਅਸੀਂ ਕਰਤਗ ਹਾਂ ਡਾ. (ਭਾਈ) ਹਰਬੰਸ ਲਾਲ ਜੀ ਦੇ ਜਿਨ੍ਹਾਂ ਸਾਨੂੰ ਆਪਣੇ ਇਸ ਕਾਰਜ ਨੂੰ ਜਾਰੀ ਰੱਖਣ ਲਈ ਇਕ ਖੋਜ ਸਹਾਇਕ ਦੀ ਸਹਾਇਤਾ ਕੀਤੀ ਸੀ।

ਡਾ. ਗੁਰਪਾਲ ਸਿੰਘ ਭੁੱਲਰ ਤੇ ਡਾ. ਰਵਿੰਦਰ ਸਿੰਘ ਕੋਹਲੀ ਚੈਸਟਰ, (ਅਮਰੀਕਾ) ਜੀ ਦਾ ਪਿਛਲੇ ਚਾਰ ਸਾਲਾਂ ਤੋਂ ਸਾਨੂੰ ਭਰਪੂਰ ਸਹਿਯੋਗ ਪ੍ਰਾਪਤ ਹੈ। ਆਪ ਟਰੱਸਟ ਨੂੰ ਇਕ ਖੋਜ ਸਹਾਇਕ ਤੇ ਹਰ ਸਾਲ ਇਕ ਦੋ ਪੁਸਤਕਾਂ ਦੀ ਛਪਾਈ ਲਈ ਰਜਵੀਂ ਸਹਾਇਤਾ ਦੇ ਰਹੇ ਹਨ। ਟਰੱਸਟ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤੀ ਸਰੂਪਾਂ ਨੂੰ ਡਿਜ਼ੀਟਾਇਜ਼ ਕਰਕੇ ਸੀ. ਡੀ. ਰੋਮਾਂ ਵਿਚ ਲਿਆਉਣ ਦੇ ਪ੍ਰਾਜੈਕਟ ਲਈ ਇਨ੍ਹਾਂ ਨੇ ਢੇਰ ਸਾਰੀ ਮਾਇਆ ਤੇ ਸੋਨੀ ਦਾ ਇਕ 5 ਮੈਗਾਪਿਕਸਲ ਦਾ ਕੈਮਰਾ ਵੀ ਟਰੱਸਟ ਨੂੰ ਅਮਰੀਕਾ ਤੋਂ ਭੇਜਿਆ ਹੈ। ਇਸੇ ਪ੍ਰਾਜੈਕਟ ਲਈ ਸਾਨੂੰ ਬੈਂਕ ਆਫ਼ ਪੰਜਾਬ ਤੋਂ ਲੈਪਟਾਪ ਦਿਤਾ ਗਿਆ ਹੈ ਟਰੱਸਟ ਇਨ੍ਹਾਂ ਸਭ ਦਾ ਹਾਰਦਿਕ ਤੌਰ 'ਤੇ ਰਿਣੀ ਹੈ। ਹੁਣ ਤਕ ਇਸ ਪ੍ਰਾਜੈਕਟ ਅਧੀਨ ਅਸੀਂ ਵਿਭਿੰਨ ਥਾਵਾਂ ਤੋਂ 108 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਰਲਭ ਹੱਥ-ਲਿਖਤੀ ਸਰੂਪਾਂ ਨੂੰ ਕੰਪਿਊਟਰ ਵਿਚ ਲਿਆ ਚੁਕੇ ਹਾਂ। ਇਨ੍ਹਾਂ ਵਿਚ 8 ਸਰੂਪ 1642 ਈਸਵੀ ਤੋਂ 1700 ਈਸਵੀ ਤਕ ਦੇ ਮਿਤੀਬਧ ਹਨ। ਇਨ੍ਹਾਂ ਵਿਚੋਂ 10 ਸਰੂਪਾਂ ਦੀਆਂ ਪ੍ਰੋਗਰਾਮਡ ਸੀ. ਡੀਜ਼, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਦੇ ਅਵਸਰ ਤੇ 22 ਅਗਸਤ, 2004 ਨੂੰ ਪੰਥ ਨੂੰ ਭੇਟਾ ਕੀਤੀਆਂ ਜਾ ਚੁਕੀਆਂ ਹਨ। ਇਸ ਤੋਂ ਇਲਾਵਾ ਦਸਮ ਗ੍ਰੰਥ ਸਾਹਿਬ ਦੇ 14 ਹੱਥ ਲਿਖਤ ਸਰੂਪ, ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਤਿੰਨ ਹੱਥ ਲਿਖਤ ਖਰੜੇ ਤੇ ਅਨੇਕ ਹੱਥ ਲਿਖਤ ਪੋਥੀਆਂ ਦੇ ਗੁਟਕੇ ਟਰੱਸਟ ਕੋਲ ਕੰਪਿਊਟਰ ਵਿਚ ਆ ਚੁਕੇ ਹਨ। **ਸਾਡੀ ਜਾਣਕਾਰੀ ਅਨੁਸਾਰ ਇਸ ਸਮੇਂ ਪ੍ਰੋ.**

**ਸਾਹਿਬ ਸਿੰਘ ਗੁਰਮਤਿ ਟਰੱਸਟ ਵਿਸ਼ਵ ਭਰ ਵਿਚ ਇੱਕੋ ਇਕ ਅਜਿਹਾ ਕੇਂਦਰ ਬਣ ਗਿਆ ਹੈ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਹੱਥ ਲਿਖਤ ਸਾਹਿਤ ਐਨੇ ਵਡੇ ਅਕਾਰ ਵਿਚ ਉਪਲਬਧ ਹੋਵੇ।**

ਖੋਜ ਲਈ ਮੁੱਢਲੇ ਸੰਦ ਤਿਆਰ ਕਰਨ ਵਾਲੇ ਸ਼ੌਦਾਈਆਂ ਦਾ ਇਹ ਕਾਫਲਾ ਵੱਧੀ ਜਾ ਰਿਹਾ ਹੈ। ਟਰੱਸਟ ਨੂੰ ਡਾ. ਗੁਰਮੁਖ ਸਿੰਘ, ਡਾ. ਬਲਜਿੰਦਰ ਕੌਰ ਜੋਸ਼ੀ, ਸ. ਹਰਿਬੰਸ ਸਿੰਘ (ਜੰਮੂ), ਡਾ. ਜਸਬੀਰ ਕੌਰ (ਹੁਸ਼ਿਆਰਪੁਰ), ਪ੍ਰੋ. ਗੁਰਬੀਰ ਸਿੰਘ (ਗੁਰਮਤਿ ਇੰਨਸੀਚਿਊਟ, ਗੁਰੂ ਕੀ ਕਾਸ਼ੀ, ਤਲਵੰਡੀ ਸਾਬੋ), ਸ. ਅਮਰ ਸਿੰਘ (ਪਟਿਆਲਾ) ਦਾ ਭਰਵਾਂ ਸਹਿਯੋਗ ਪ੍ਰਾਪਤ ਹੈ, ਜੋ ਆਪੋ ਆਪਣੀਆਂ ਥਾਵਾਂ ਤੇ ਆਪਣੇ ਉਪਜੀਵਕਾ ਦੇ ਸਾਧਨਾਂ ਵਿਚ ਲਗੇ, ਸਾਡੇ ਨਾਲ ਇਸ ਕਾਰਜ ਵਿਚ ਪੂਰਾ ਪੂਰਾ ਸਾਥ ਦੇ ਰਹੇ ਹਨ। ਸਤਿਗੁਰੂ ਬਖਸ਼ਿਸ਼ ਕਰਨ ਸਾਡਾ ਇਹ ਕਾਫਲਾ ਵਧੀ ਜਾਵੇ ਤੇ ਸਤਿਗੁਰੂ ਜੀ ਦੀ ਓਟ ਲੈ ਕੇ ਟਰੱਸਟ ਜਿਸ ਸੁਪਨੇ ਨੂੰ ਲੈ ਕੇ ਸਥਾਪਿਤ ਕੀਤਾ ਗਿਆ ਸੀ, ਉਸ ਨੂੰ ਸਾਕਾਰ ਕਰ ਸਕੇ।

ਸ੍ਰੀ ਗੁਰੂ ਗ੍ਰੰਥ ਕੋਸ਼ ਅਤੇ ਟਰੱਸਟ ਵਲੋਂ ਸ. ਹਰਿਬੰਸ ਸਿੰਘ ਜੀ ਤੋਂ ਬਣਵਾਏ ਗਏ ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੀ ਸੰਬੰਧ-ਸੂਚਕ ਅਨੁਕ੍ਰਮਣਿਕਾ ਨੂੰ ਬਾਬਾ ਬਰਜਿੰਦਰ ਸਿੰਘ ਜੀ ਨੇ ਆਪਣੇ ਵਲੋਂ ਬਣਾਈ 'ਮਾਇਕਰੋ ਈਸ਼ਰ' ਸੀ. ਡੀ. ਦੇ ਨਵੀਨਤਮ ਰੂਪ ਵਿਚ ਸ਼ਾਮਲ ਕਰ ਲਿਆ ਹੈ। ਟਰੱਸਟ ਉਨ੍ਹਾਂ ਦਾ ਧੰਨਵਾਦੀ ਹੈ।

ਟਰੱਸਟ ਵਲੋਂ ਕੀਤੇ ਜਾ ਰਹੇ ਕੰਮ ਦੀ ਛਪਾਈ ਲਈ ਕਲਗੀਧਰ ਟਰੱਸਟ, ਬੜੂ ਸਾਹਿਬ ਤੇ ਹੋਰ ਗੁਰਮੁਖਾਂ ਵਲੋਂ ਮਿਲ ਰਹੇ ਸਹਿਯੋਗ ਦਾ ਵੀ ਟਰੱਸਟ ਨੂੰ ਮਾਣ ਹੈ।

ਪਟਿਆਲਾ
30 ਨਵੰਬਰ, 2007

**ਗੁਰਚਰਨ ਸਿੰਘ**
ਸਕੱਤਰ

# ਪਸ਼ੂ-ਪੰਛੀਆਂ

**ਊਠਿ** - ਇਕ ਜਾਨਵਰ, ਜੋ ਸਮਾਨ ਢੋਣ ਦੇ ਕੰਮ ਵੀ ਆਉਂਦਾ ਹੈ। ਇਹ ਰੇਗਿਸਤਾਨਾਂ ਵਿਚ ਆਮ ਵੇਖਿਆ ਜਾਂਦਾ ਹੈ।

ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ **ਊਠਿ**॥

- ਮਾਰੂ ਕਬ, ੧, ੧ : ੨ (1105)

**ਊਂਦਰ** - (ਸੰ. ਚੰਦਰ), ਚੂਹਾ, ਵੇਖੋ 'ਚੂਹਾ'

**ਊਦਰ** ਦੂੰਦਰ ਪਾਸਿ ਧਰੀਜੈ॥

- ਰਾਮ ੫, ਅਸ ੫, ੮ : ੧ (905)

**ਅਸੁ** - (ਸੰ. ਅਸ਼ਵ), ਘੋੜਾ, ਵੇਖੋ 'ਘੋੜਾ'

**ਅਸੁ** ਪਵਨ ਹਸਤਿ ਅਸਵਾਰੀ॥

- ਗਉ ੫, ੮੧, ੨ : ੧ (179)

**ਅਸੁ** ਹਸਤੀ ਰਥ ਅਸਵਾਰੀ॥

- ਸੁਖ ੧੯, ੫ : ੭ (288)

ਹਸਤੀ ਰਥ **ਅਸੁ** ਅਸਵਾਰੀ॥

- ਧਨਾ ੫, ੫੬, ੩ :੧ (684)

ਗ੍ਰਿਹ ਮੰਦਰ ਰਥ **ਅਸੁ** ਦੀਏ ਰਚਿ ਭਲੇ ਸੰਜੋਗ॥

- ਜੈਤ ੫, ਵਾਰ ੩ : ੨ (706)

**ਅਸੁ** ਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਉ ਨ ਪੂਜੈ॥

- ਰਾਮ ਨਾਮ, ੪, ੩ : ੧ (973)

**ਅਸ੍ਵ** - ਘੋੜਾ, ਵੇਖੋ 'ਘੋੜਾ'

ਕਨਿਕ **ਅਸ੍ਵ** ਹੈਵਰ ਭੂਮਿ ਦਾਨ॥

- ਗਉ ੫, ਸੁਖ ੩, ੨ : ੪ (265)

ਮਿਥਿਆ ਰਥ ਹਸਤੀ **ਅਸ੍ਵ** ਬਸਤ੍ਰਾ॥

- ਗਉ ੫, ਸੁਖ ੫, ੪ : ੫ (268)

ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥

- ਗਉ ੫, ਸੁਖ ੬, ੪ : ੩ (270)

**ਅਕਤਿਡਾ**- ਅਕ ਉਪਰ ਰਹਿਣ ਵਾਲਾ ਇਕ ਤਿਡਾ (ਜੀਵ), ਇਸ ਦਾ ਰੰਗ ਹਰਾ -ਪੀਲਾ ਹੁੰਦਾ ਹੈ।

ਅਕ ਸਿਉ ਪ੍ਰੀਤਿ ਕਰੇ **ਅਕਤਿਡਾ** ਅਕ ਡਾਲੀ ਬਹਿ ਖਾਇ॥

- ਮਲਾ ੧, ਵਾਰ ੧੯ ਸ, ੧, ੨ :੧ (1286)

**ਅਜ** - (ਸੰ. ਅੱਜ) ਬਕਰੀ, ਇਕ ਜੰਗਲੀ ਜਾਨਵਰ

**ਅਜ** ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਜਗਾਈ ਰੇ॥

- ਆਸਾ ੫, ੪੪, ੧* : ੨ (381)

**ਅਜਗਰੁ** - (ਸੰ. ਅਜ (ਬਕਰਾ)+ ਗਰ (ਨਿਗਲ ਲੈਣ ਵਾਲਾ), ਵੱਡਾ ਸੱਪ, ਵੇਖੋ 'ਸਰਪ'

ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ **ਅਜਗਰੁ** ਜਿਨਿ ਕੀਆ ਉਨ ਮਾਨ॥

- ਸਵ ੨, ੪ : ੧ (1391)

ਅਣਹੋਦਾ **ਅਜਗਰੁ** ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ॥

- ਆਸਾ ੫, ੧੦, ੧ : ੨ (373)

**ਅਜਾ** - ਬਕਰੀ, ਵੇਖੋ 'ਅਜ'

**ਅਜਾ** ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ॥

- ਸਸ ੫, ੪੧ : ੧ (1357)

**ਅਠੂਹਿਆ**- ਇਕ ਪ੍ਰਕਾਰ ਦਾ ਜ਼ਹਿਰੀਲਾ ਕੀੜਾ ਜਿਸ ਦੇ ਅਠ ਪੈਰ ਹੁੰਦੇ ਹਨ ਤੇ ਦੰਦਾਂ ਤੋਂ ਜ਼ਹਿਰਲਾ ਡੰਗ ਮਾਰਦਾ ਹੈ। ਵੇਖੋ 'ਬਿਛੂਆ'

ਮੰਤ੍ਰੀ ਹੋਇ **ਅਠੂਹਿਆ** ਨਾਗੀ ਲਗੈ ਜਾਇ॥

- ਮਾਝ ੧, ਵਾਰ ੨੨ ਸ, ੨ : ੧ : ੧ (148)

**ਅਲਿ** - (ਸੰ. ਅਲ) ਭੌਰਾ, ਭੌਰ, ਭਵਰ, ਕਾਲੇ ਰੰਗ ਦਾ ਭੂੰਡ ਜੋ ਫੁਲਾਂ ਤੇ ਮਸਤ ਰਹਿੰਦਾ ਹੈ।

ਜੈਸੇ **ਅਲਿ** ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥

- ਆਸਾ ੪, ੬੭, ੧ : ੨ (370)

ਅਬ ਉਰਝਿਓ **ਅਲਿ** ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਹਿ ਟਰੈ॥

- ਆਸਾ ੫, ਛੰਤ ੪, ੧ : ੨ (454)

ਬਾਣ ਬੇਧੰਚ ਕੁਰੰਕ ਨਾਦੰ **ਅਲਿ** ਬੰਧਨ ਕੁਸਮ ਬਾਸਨਹ॥

- ਜੈਤ ੫, ਵਾਰ ੧੨ ਸ, ੫, ੧ : ੨ (708)

**ਅਲੀਅਲ** - ਭੌਰਾ, ਵੇਖੋ 'ਅਲਿ'

ਅਲੀਅਲ ਗੁੰਜਾਤ **ਅਲੀਅਲ** ਗੁੰਜਾਤ ਹੇ ਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ॥

- ਆਸਾ ੫, ਛੰਤ ੧੪, ੩ : ੧ (462)

ਬਸੁ ਜਲ ਨਿਤ ਨ ਵਸਤ **ਅਲੀਅਲ** ਮੇਰ ਚਚਾ ਗੁਨ ਰੇ॥

- ਮਾਰੂ ੧, ੪, ੨ : ੧ (990)

**ਆੜਿ** - (ਸੰ. ਆਟੀ) ਬਗਲੇ ਵਰਗਾ ਇਕ ਪੰਛੀ : ਇਕ ਪ੍ਰਕਾਰ ਦੀ ਮੱਛੀ
ਤੂ ਕੈਸੇ **ਆੜਿ** ਫਾਥੀ ਜਾਲਿ॥
- ਮਲਾ ੧, ੫, ੧* : ੧ (1275)

**ਇਲ** - ਇਕ ਸ਼ਿਕਾਰੀ ਪੰਛੀ ਜੋ ਉਚਾ ਉਡਦਾ ਹੈ ਅਤੇ ਮੁਰਦਾਰ ਖਾਂਦਾ ਹੈ। **ਇਸ** ਨੂੰ ਚੀਲ, ਚਾਂਵੜਾ ਵੀ ਆਖਦੇ ਹਨ। ਇਸ ਦੀ ਲੰਬਾਈ 24-110 ਇੰਚ ਤੱਕ ਹੁੰਦੀ ਹੈ।
ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨਰਾਇ॥
ਜਿਥੇ ਡਿਠਾ ਮਿਰਤਕੋ **ਇਲ** ਬਹਿਠੀ ਆਇ॥
- ਗਉ ੫, ਵਾਰ ੧੭ ਸ, ੫, ੨ : ੨ (322)

**ਸਹਸਮੁਖ** - ਸ਼ੇਸ਼ਨਾਗ, ਹਜ਼ਾਰ ਮੂੰਹ ਵਾਲਾ, ਵੇਖੋ 'ਸਰਪ'
ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ **ਸਹਸ ਮੁਖ** ਫਨਿੰਦ ਜੀਉ॥
- ਸਵ ੪, ਗਯੰ ੯ : ੩ (1403)

**ਸਹਸੂਫਨੀ** - ਸ਼ੇਸ਼ਨਾਗ, ਹਜ਼ਾਰ ਫਨਾਂ ਵਾਲਾ, ਵੇਖੋ 'ਸਰਪ' ਇਕ ਕਲਪਕ ਨਾਗ, ਜੋ ਮਿਥਿਹਾਸਕ ਹੈ।
ਜਾ ਚੈ ਘਰਿ ਕੂਰਮਾ ਪਾਲੁ **ਸਹਸੂਫਨੀ** ਬਾਸਕੁ ਸੇਜ ਵਾਲੂਆ॥
- ਮਲਾ ਨਾਮ, ੧, ੪ : ੧ (1292)

**ਸਪੁ** - ਸਪ, ਵੇਖੋ 'ਸਰਪ'
**ਸਪੁ** ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ॥
- ਮਾਰੂ ੧, ਅਸ ੨, ੪ : ੧ (1009)

**ਸਪੈ** - ਸਪ, ਵੇਖੋ 'ਸਰਪ'
**ਸਪੈ** ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ॥
- ਸੂਹੀ ੩, ਅਸ ੩, ੧੬ : ੨ (755)

**ਸਰਪ** - (ਸੰ. ਸਪ), ਇਕ ਘਸਰ ਕੇ ਚਲਣ ਵਾਲਾ ਜਾਨਵਰ, ਜੋ ਲਤਾਂ ਰਹਿਤ ਹੁੰਦਾ ਹੈ। ਇਹ ਪੇਟ ਦੀਆਂ ਹਡੀਆਂ ਦੇ ਜ਼ੋਰ ਨਾਲ ਤੇਜ਼ ਚਲਦਾ ਹੈ। ਸੰਸਾਰ ਵਿੱਚ ਇਸ ਦੀਆਂ ਤਕਰੀਬਨ 2700 ਕਿਸਮਾਂ ਹਨ। ਇਸ ਦੀ ਲੰਬਾਈ 4 ਇੰਚ ਤੋਂ ਲੈ ਕੇ 30 ਫੁੱਟ ਤੱਕ ਹੁੰਦੀ ਹੈ। ਕਈ ਸੱਪ ਜ਼ਹਿਰੀਲੇ ਹੁੰਦੇ ਹਨ।
ਚਿਤਿ ਨ ਆਇਓ ਪਾਰਬ੍ਰਹਮ ਤਾ **ਸਰਪ** ਕੀ ਜੂਨਿ ਗਇਆ॥
- ਸਿਰੀ ੫, ਅਸ ੨੬, ੬ : ੪ (70)

**ਸਰਪਨਿ** - ਸੱਪ, ਵੇਖੋ 'ਸਰਪ'
ਇਉ **ਸਰਪਨਿ** ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥
- ਸਿਰੀ ੧, ਅਸ ੧੫, ੭ : ੨ (63)

**ਸਰਪਨੀ** - ਸੱਪ, ਵੇਖੋ 'ਸਰਪ'
**ਸਰਪਨੀ** ਤੇ ਊਪਰਿ ਨਹੀ ਬਲੀਆ॥
- ਆਸਾ ਕਬ, ੧੯, ੧ : ੧ (480)

**ਸਰਪੁ** –ਸੱਪ, ਵੇਖੋ 'ਸਰਪ'

ਮਾਇਆ ਭੁਇਅੰਗਮੁ **ਸਰਪੁ** ਹੈ ਜਗੁ ਘੇਰਿਆ ਬਿਖੁ ਮਾਇ॥

– ਸਲੋ ੩, ੨੨ : ੧ (1415)

**ਸਾਂਡੀ** – ਸਾਂਢਨੀ (ਊਠਨੀ ਜਿਸ ਤੇ ਪੁਰਾਣੇ ਸਮੇਂ ਵਿਚ ਰਾਜਿਆਂ ਦੀ ਡਾਕ ਜਾਂਦੀ ਸੀ)

ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ **ਸਾਂਡੀ** ਗੋ॥

– ਟੋਡੀ ਨਾਮ, ੩, ੧ : ੧ (718)

**ਸਾਪਨਿ** – ਸੱਪ, ਵੇਖੋ 'ਸਰਪ'

ਸਾ **ਸਾਪਨਿ** ਹੋਇ ਜਗ ਕਉ ਖਾਈ॥

– ਗਉ ਕਬ, ੩੦, ੨ : ੨ (329)

**ਸਾਪੁ** – ਸੱਪ, ਵੇਖੋ 'ਸਰਪ'

ਵਰਮੀ ਮਾਰੀ **ਸਾਪੁ** ਨ ਮਰਈ ਨਾਮੁ ਨ ਸੁਨਈ ਡੋਰਾ॥

– ਆਸਾ ੫, ੪੨, ੧* : ੨ (381)

**ਸਾਰੰਗ** – (ਸੰ. ਸਾਂਰਡ) ਹਾਥੀ, ਵੇਖੋ 'ਹਸਤ'

**ਸਾਰੰਗ** ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ॥

– ਵਡ ੧, ਛੰਤ ੨, ੮ : ੪ (567)

**ਸਾਰਦੂਲੁ** – ਸ਼ੇਰ, ਵੇਖੋ 'ਸਿੰਘ'

ਗਊ ਕਉ ਚਾਰੇ **ਸਾਰਦੂਲੁ**॥

– ਰਾਮ ੫, ੫੦, ੧ : ੧ (898)

**ਸਾਰਿੰਗ** – ਪਪੀਹਾ, ਵੇਖੋ ਹੋਰ 'ਚਾਤ੍ਰਿਕੁ'

**ਸਾਰਿੰਗ** ਪ੍ਰੀਤਿ ਬਸੈ ਜਲਧਾਰਾ॥

– ਗਉ ੪, ੪੧, ੩ : ੧ (264)

**ਸਿਆਰੁ** – ਗਿਦੜ, ਵੇਖੋ 'ਸਿਆਲ'

ਜਬ ਹੀ **ਸਿਆਰੁ** ਸਿੰਘ ਕਉ ਖਾਇ॥

– ਭੈਰ ਕਬ, ੧੪, ੨ : ੩ (1161)

**ਸਿਆਲ** – ਗਿਦੜ,ਇਹ ਕੁਤੇ ਦੀ ਜਾਤੀ ਦਾ ਇਕ ਜਾਨਵਰ ਹੈ, ਜੋ ਬੀਅਬਾਂ ਥਾਵਾਂ ਅਤੇ ਜੰਗਲਾਂ ਵਿਚ ਸ਼ਾਮ ਅਤੇ ਰਾਤਾਂ ਨੂੰ ਨਜ਼ਰੀ ਪੈਂਦਾ ਹੈ। ਇਹ ਡਰਪੋਕ ਜਾਨਵਰਾਂ ਵਿਚ ਗਿਣਿਆ ਜਾਂਦਾ ਹੈ।

ਕਾਢਿ ਦੇਇ **ਸਿਆਲ** ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ॥

– ਮਾਰੂ ੫, ੭, ੨ : ੨ (1000)

ਸੁਆਨ **ਸਿਆਲ** ਮਾਇਆ ਮਹਿ ਰਾਤਾ॥

– ਭੈਰ ਕਬ, ੧੩, ੪ : ੧ (1160)

**ਸਿਖਰਿ** – (ਸੰ. ਸ਼ਿਖਰਨ) ਭਾਵ ਲੰਮੇ ਕੰਨਾਂ ਵਾਲਾ ਸਤ ਮੂੰਹਾਂ ਘੋੜਾ ਜੋ ਦੇਵਤਿਆਂ ਦੇ ਸਾਗਰ ਮੰਥਨ ਸਮੇਂ ਸਮੁੰਦਰ ਵਿਚੋਂ ਨਿਕਲਿਆ। ਇਹ ਕਲਪਿਕ ਘੋੜਾ ਹੈ।

ਅੰਮ੍ਰਿਤਿ ਸਸੀਆ ਧੇਨ ਲਛਿਮੀ ਕਲਪਤਰ **ਸਿਖਰਿ** ਸੁਨਾਗਰ ਨਦੀ ਚ ਨਾਥੰ॥

– ਧਨਾ ਤ੍ਰਿਲੋ ੧, ੪ : ੧ (695)

**ਸਿੰਘ** – (ਸੰ. ਸਿੰਘ), ਸ਼ੇਰ, ਇਕ ਮਾਸਾਹਾਰੀ ਜਾਨਵਰ ਇਹ 4+30 ਦੇ ਝੁੰਡ ਵਿਚ ਰਹਿੰਦਾ ਹੈ ਅਤੇ 48 ਕਿਲੋਮੀਟਰ ਪ੍ਰਤੀ ਘੰਟਾ ਦੌੜਦਾ ਹੈ। ਇਸ ਦਾ ਆਕਾਰ ਦੁਮ ਸਮੇਤ ਅੱਠ ਫੁਟ ਦੋ ਇੰਚ ਨਾਪਿਆ ਗਿਆ ਹੈ।

ਗਊ ਚਰਿ **ਸਿੰਘ** ਪਾਛੈ ਪਾਵੈ॥

– ਗਉ ੫, ੧੬੦, ੨ : ੨ (198)

**ਸਿੰਘ** ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥

– ਰਾਮ ੫, ੫੧, ੧ : ੧ (899)

**ਸਿੰਘਚ** – ਸ਼ੇਰ, ਵੇਖੋ 'ਸਿੰਘ'

**ਸਿੰਘਚ** ਭੋਜਨੁ ਜੋ ਨਰੁ ਜਾਨੈ॥

– ਆਸਾ ਨਾਮ, ੪, ੨ : ੧ (485)

**ਸਿੰਘਾਤਾ** – (ਸੰ. ਸਿੰਤ) ਸ਼ੇਰ, ਵੇਖੋ 'ਸਿੰਘ'

ਬੰਤਰ ਚੀਤੇ ਅਰੁ **ਸਿੰਘਾਤਾ**॥

– ਭੈਰ ਕਬ, ੧੩, ੪ : ੨ (1160)

**ਸੀਹ** – (ਸੰ. ਸਿੰਹ) ਸ਼ੇਰ, ਵੇਖੋ 'ਸਿੰਘ'

ਰਾਜੇ **ਸੀਹ** ਮੁਕਦਮ ਕੁਤੇ॥

– ਮਲਾ ੧, ਵਾਰ ੨੨ ਸ, ੧, ੨ : ੫ (1288)

**ਸੀਹਾ** – ਸ਼ੇਰ, ਵੇਖੋ 'ਸਿੰਘ'

**ਸੀਹਾ** ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥

– ਮਾਝ ੧, ਵਾਰ ੧੪ ਸ, ੧, ੧ : ੧ (144)

**ਸੀਹੁ** – ਸ਼ੇਰ, ਵੇਖੋ 'ਸਿੰਘ'

ਸਕਤਾ **ਸੀਹੁ** ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥

– ਆਸਾ ੧, ੩੯, ੨: ੧ (360)

**ਸੀਚਾਨੇ** – (ਫ਼ਾ. ਸੀਚਰਾਨਾ) ਲਾਲ ਰੰਗ ਦੇ ਸਿਰ ਵਾਲਾ ਇਕ ਸ਼ਿਕਾਰੀ ਪੰਛੀ ਜੋ ਬਾਜ਼ ਤੋਂ ਛੋਟਾ ਪਰ ਸ਼ਿਕਰੇ ਤੋਂ ਵੱਡਾ ਹੁੰਦਾ ਹੈ।

**ਸੀਚਾਨੇ** ਜਿਉ ਪੰਖੀਆ ਜਾਲੀ ਬਧਿਕ ਹਾਥਿ॥

– ਸਿਰੀ ੧, ਅਸ ੪, ੩ : ੧ (55)

**ਸੁਆਨ** – (ਸੰ. ਸੁਆਨ) ਕੁਤਾ ਬਘਿਆੜ, ਗਿੱਦੜ ਜਾਂ ਲੂਬੜ ਦੀ ਜਾਤੀ ਦਾ ਜਾਨਵਰ ਜਿਸ ਨੂੰ ਸ਼ਿਕਾਰ ਜਾਂ ਰਾਖੀ ਲਈ ਲੋਕੀ ਪਾਲਦੇ ਹਨ। ਕਈ ਵੇਰ ਬੜਾ ਵਫ਼ਾਦਾਰ ਹੁੰਦਾ ਹੈ। ਸੰਸਾਰ ਵਿਚ ਇਸ ਦੀਆਂ 400 ਕਿਸਮਾਂ ਹਨ। ਇਸ ਦੀ ਲੰਬਾਈ 34-135 ਸੈਂਟੀਮੀਟਰ ਅਤੇ ਦੁੱਮ 11-54 ਸੈਂਟੀਮੀਟਰ ਹੁੰਦੀ ਹੈ। ਵਜ਼ਨ : 0.1 ਕਿਲੋ ਤੋਂ 70 ਕਿਲੋ ਤੱਕ ਕੀਤਾ ਗਿਆ ਹੈ।

ਜਿਨਿ ਦੀਏ ਤਿਸਹਿ ਨ ਜਾਨਹਿ **ਸੁਆਨ**॥

– ਗਉ ੫, ੧੪੫, ੩ : ੧ (195)

ਸਭ ਬਿਧਿ ਖੋਈ ਲੋਭਿ **ਸੁਆਨ**॥

– ਆਸਾ ੫, ੧੨, ੨ : ੪ (374)

**ਸੁਆਨੀ** – ਕੁੱਤੀ, ਵੇਖੋ ਹੋਰ 'ਸੁਆਨ'

ਏਕੁ ਸੁਆਨੁ ਦੁਇ **ਸੁਆਨੀ** ਨਾਲਿ॥

– ਸਿਰੀ ੧, ੨੯, ੧ : ੧ (24)

**ਸੁਆਨੁ** – ਕੁੱਤਾ, ਵੇਖੋ 'ਸੁਆਨ'

ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ **ਸੁਆਨੁ**॥

– ਮਾਝ ੫, ਬਾਰ ੧੨ : ੪ (136)

ਏਕੁ **ਸੁਆਨੁ** ਦੁਇ ਸੁਆਨੀ ਨਾਲਿ॥

– ਸਿਰੀ ੧, ੨੯, ੧ :੧ (24)

**ਸੁੰਡ** – ਹਾਥੀ ਦੇ ਸਰੀਰ ਦਾ ਇੱਕ ਅੰਗ ਜੋ ਉਸ ਦੇ ਸਿਰ ਤੋਂ ਅਗੋਂ ਵਲ ਨੂੰ ਲਟਕਦਾ ਹੈ।

ਕਰੈ ਗੰਜਿੰਦੁ **ਸੁੰਡ** ਕੀ ਚੋਟ॥

– ਭੈਰ ਨਾਮ, ੧੦, ੮ : ੧ (1165)

**ਸੁਪਚ** –ਕੁੱਤਾ (ਕੁੱਤੇ ਦਾ ਮਾਸ) ਖਾਣ ਵਾਲਾ, ਨੀਚ, ਚੰਡਾਲ, ਵੇਖੋ ਹੋਰ 'ਸੁਆਨ'

ਚਰਨਾਰਬਿੰਦ ਨ ਕਥਾ ਭਾਵੈ **ਸੁਪਚ** ਤੁਲਿ ਸਮਾਨਿ॥

– ਕੈਦਾ ਰਵਿ, ੧, ੧ : ੨ (1124)

**ਸੁਰਹ** –(ਸੰ. ਸਰਮਿ) ਗਾਂ, ਵੇਖੋ 'ਗਊ'

**ਸੁਰਹ** ਕੀ ਜੈਸੀ ਤੇਰੀ ਚਾਲ॥

– ਬਸੰ ਕਬ, ੧, ੧ : ੧ (1196)

**ਸੁਰਹੀ** – ਗਾਂ, ਵੇਖੋ 'ਗਊ'

ਵੂਛੈ ਘਾਹੁ ਚਰਹਿ ਨਿਤਿ **ਸੁਰਹੀ** ਸਾਧਨ ਦਹੀ ਵਿਲੋਵੈ॥

– ਮਾਝ ੧, ਵਾਰ ੨੬ ਸ, ੧, ੧ : ੨੨ (150)

**ਸੁਅਟਾ** – ਤੋਤਾ, ਛੋਟਾ ਕਮਜ਼ੋਰ ਤੋਤਾ, ਇਕ ਹਰੇ ਰੰਗ ਦਾ ਪੰਛੀ, ਇਸ ਦੀ ਚੁੰਝ ਛੋਟੀ, ਖੜੀ ਅਤੇ ਤਾਕਤਵਾਰ ਹੁੰਦੀ ਹੈ ਅਤੇ ਚੁੰਝ ਅੱਗੇ ਕੁੰਡੀ ਜਿਹੀ ਬਣੀ ਹੁੰਦੀ ਹੈ। ਫ਼ਸਲਾਂ ਅਤੇ ਫ਼ਲਾਂ ਦਾ ਬੜਾ ਨੁਕਸਾਨ ਕਰਦਾ ਹੈ। ਰਾਏ-ਤੋਤਾ ਜਾਂ ਹੀਰਾਮਨ ਤੋਤੇ ਨੂੰ ਪਿੰਜਰੇ 'ਚ ਬੰਦ ਕਰਕੇ ਕਈ ਗਲਾਂ ਰਟਾਈਆਂ ਜਾਂਦੀਆਂ ਹਨ।

ਤੂੰ ਪਿੰਜਰੁ ਹਉ **ਸੂਅਟਾ** ਤੋਰ

– ਗਉ ਕਬ, ੨, ੨ : ੧ (323)

ਜਿਉ ਨਲਨੀ **ਸੂਅਟਾ** ਗਹਿਓ ਮਨ ਬਉਰਾ ਰੇ ਮਾਯਾ ਹਿਹੁ ਬਿਉ ਹਾਰੁ॥

– ਗਉ ਕਬ, ੨, ੨ : ੧ (336)

**ਸੂਆਰੁ** – (ਸੰ. ਸ਼ੁਕਰ) ਸੂਰ, ਵੇਖੋ 'ਸੂਕਰ'

ਹਕੁ ਪਰਾਇਆ ਨਾਨਕਾ ਉਸੁ **ਸੂਅਰੁ** ਉਸੁ ਗਾਇ॥

– ਮਾਝ ੧, ਵਾਰ ੭ ਸ, ੧, ੨ : ੧ (141)

**ਸੂਆ** – ਤੋਤਾ, ਵੇਖੋ 'ਸੂਅਟਾ'

ਬਾਧਓ ਜਿਉ ਨਲਿਨੀ ਭ੍ਰਮਿ **ਸੂਆ**॥

– ਗਉ ੫, ਬਾਰ ੨੪ : ੨ (255)

**ਸੂਹਟੁ** – ਤੋਤਾ, ਵੇਖੋ 'ਸੂਅਟਾ'

**ਸੂਹਟੁ** ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ॥
- ਮਾਰੂ ੧, ਅਸ ੨, ੮ : ੧ (1010)

**ਸੂਕਰ** - ਸੂਰ, ਇਕ ਚਾਰ ਟੰਗਾਂ ਵਾਲਾ ਪਸ਼ੂ ਜੋ ਗੰਦਗੀ ਵੀ ਖਾ ਜਾਂਦਾ ਹੈ।

ਕਈ ਕੋਟਿ ਭੂਤ ਪ੍ਰੇਤ **ਸੂਕਰ** ਮ੍ਰਿਗਾਚ॥
- ਗਉ ੫, ਸੁਖ ੧੦, ੪ : ੮ (276)

**ਸੂਕਰਹ** - ਸੂਰ, ਵੇਖੋ 'ਸੂਕਰ'
**ਸੂਕਰਹ ਸੂਕਰਹ** ਗਰਧਭਹ ਕਾਕਹ ਸਰਪਨਹ ਤੁਲਿ ਖਲਹ॥
- ਸਸ ੫, ੩੩ : ੨ (1357)

**ਸੇਸੁ** - ਸ਼ੇਸ਼ ਨਾਗ, ਵੇਖੋ 'ਸਰਪ'
ਗਾਵੈ ਗੁਣ **ਸੇਸੁ** ਸਹਸ ਜਿਹਬਾ ਰਸ ਆਦਿ ਅੰਤ ਲਿਵ ਲਾਗਿ ਧੁਨਾ॥
- ਸਵ ੧, ੫ : ੨ (1390)'

**ਸੇਖ** - ਸ਼ੇਸ਼ਨਾਗ, ਵੇਖੋ 'ਸਰਪ'
ਊਤਮ ਊਚੌ ਪਾਰਬ੍ਰਹਮ ਗੁਣ ਅੰਤੁ ਨ ਜਾਣਹਿ **ਸੇਖ**॥
- ਗਉ ੫, ਥਿਤੀ ੬ : ੨ (298)
ਸਹਸ ਫਨੀ **ਸੇਖ** ਅੰਤੁ ਨ ਜਾਨੈ॥
- ਮਾਰੂ ੫, ਸੋਲਾ ੧੧, ੧੬ : ੨ (1083)

**ਸੇਖਨਾਗ** - ਸ਼ੇਸ਼ਨਾਗ, ਵੇਖੋ 'ਸਰਪ'
ਸੰਕਰੁ ਨਾਰਦੁ **ਸੇਖਨਾਗ** ਮੁਨਿ ਧੂਰ ਸਾਧੂ ਕੀ ਲੋਚੀਜੈ॥
- ਕਲਿ ੪, ਅਸ, ੬, ੧ : ੧ (1326)

**ਸੇਖਨਾਗਿ**- ਸ਼ੇਸ਼ਨਾਗ, ਵੇਖੋ 'ਸਰਪ'
**ਸੇਖਨਾਗਿ** ਤੇਰੋ ਮਰਮੁ ਨ ਜਾਨਾ॥
- ਧਨਾ ਕਬ, ੧, ੧ : ੨ (691)

**ਸੇਖਨਾਗੈ** - ਸ਼ੈਸ਼ਨਾਗ, ਵੇਖੋ 'ਸਰਪ'
ਸਹਸ ਫਨੀ ਜਪਿਓ **ਸੇਖਨਾਗੈ** ਹਰਿ ਜਪਤਿਆ ਅੰਤੁ ਨਾ ਪਾਵੈਗੋ॥
- ਕਾਨ ੪, ਅਸ ੩, ੧ : ੧ (1309)

**ਸੇਖਾ** - ਸ਼ੇਸ਼ਨਾਗ, ਵੇਖੋ 'ਸਰਪ'
ਸਨਕਾਦਿਕ ਨਾਰਦ ਮੁਨਿ **ਸੇਖਾ**॥
- ਗਉ ਕਬ, ਅਸ ੩੬, ੩ : ੧ (330)

**ਸ੍ਵਾਨ** - ਕੁੱਤਾ, ਵੇਖੋ 'ਸੁਆਨ'
ਉਦਿਆਨ ਬਸਨੰ ਸੰਸਾਰੰ ਸਨਬੰਧੀ **ਸ੍ਵਾਨ** ਸਿਆਲ ਖਰਹ॥
-ਸਸ ੫, ੫੮ : ੧ (1359)

**ਹੰਸ** - ਬਤਖ ਦੀ ਜਾਤੀ ਦਾ ਇਕ ਪੰਛੀ ਜੋ ਨਿਰਮਲਤਾ ਤੇ ਬਿਬੇਕਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਇਸ ਦੇ ਪੈਰ ਚਿੱਟੇ ਅਤੇ ਚੁੰਜ ਲਾਲ ਹੁੰਦੀ ਹੈ। ਇਸ ਦੀ ਚੁੰਜ ਵਿਚ ਖਟਾਸ ਹੁੰਦਾ ਹੈ, ਜਿਸਨੂੰ ਦੁੱਧ ਵਿਚ ਪਾਇਆਂ ਪਾਣੀ ਅਲਗ ਹੋ ਜਾਂਦਾ ਹੈ। ਇਸ ਨੂੰ ਪੁਰਾਣੇ ਕਾਵਿ ਵਿਚ ਮੋਤੀ ਚੁਗਣ ਵਾਲਾ ਪੰਛੀ ਲਿਖਿਆ ਹੈ।

ਤੂੰ ਸਾਗਰੁ ਹਮ **ਹੰਸ** ਤੁਮਾਰੇ ਤੁਮ ਮਹਿ ਮਾਣਕ ਲਾਲਾ॥
- ਰਾਮ ੫, ੬, ੨ : ੧ (884)

ਸਰਵਰ **ਹੰਸ** ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥
- ਰਾਮ ੩, ਵਾਰ ੨੧ ਸ, ੧, ੧ : ੧ (956)

**ਹਸਤ** – (ਸੰ. ਹਸਤੰਨ) ਹਥ (ਸੁੰਡ) ਵਾਲਾ, ਹਾਥੀ, ਇਕ ਵੱਡੇ ਕੱਦ ਦਾ ਜੰਗਲੀ ਜਾਨਵਰ, ਜਿਸ ਦੇ ਅੱਗੇ ਸੁੰਡ ਹੁੰਦੀ ਹੈ। ਪੁਰਾਣੇ ਸਮਿਆਂ ਵਿਚ ਇਹ ਸਵਾਰੀ ਅਤੇ ਲੜਾਈ ਵੇਲੇ ਵਰਤਿਆ ਜਾਂਦਾ ਸੀ। ਨਰ ਹਾਥੀ ਦਾ ਵਜ਼ਨ 7000 ਕਿਲੋ ਤੱਕ ਹੁੰਦਾ ਹੈ ਅਤੇ ਚਲਣ ਦੀ ਰਫ਼ਤਾਰ 40 ਕਿਲੋਮੀਟਰ ਪ੍ਰਤੀ ਘੰਟਾ। ਇਨ੍ਹਾਂ ਦੀ ਆਯੂ 60-70 ਵਰ੍ਹੇ ਤੱਕ ਹੁੰਦੀ ਹੈ।
ਪੁਤ੍ਰ ਕਲਤ੍ਰ ਨ ਸੰਗਿ ਸੋਭਾ **ਹਸਤ** ਘੋਰਿ ਵਿਕਾਰੀ॥
- ਬਿਹਾ ੫, ਛੰਤ ੯, ੧ : ੫ (547)

ਕੀਟ **ਹਸਤ** ਪੂਰਨ ਸਭ ਸੰਗਾ॥
- ਕਾਨ ੫, ੩੬, ੧* : ੨ (1305)

**ਹਸਤਨੀ** – (ਸੰ. ਹਸਤਨੀ) ਹਥਨੀ, ਵੇਖੋ 'ਹਸਤ'
ਕਾਲਬੂਤ ਕੀ **ਹਸਤਨੀ** ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥
- ਗਉ ਕਬ, ੫੨, ੧ : ੧ (335)

**ਹਸਤਿ** – ਹਾਥੀ, ਵੇਖੋ 'ਹਸਤ'
ਅਸੁ ਪਵਨ **ਹਸਤਿ** ਅਸਵਾਰੀ॥
- ਗਉ ੫, ੮੧, ੨ : ੧ (179)

**ਹਸਤੀ** – ਹਾਥੀ, ਵੇਖੋ 'ਹਸਤ'
**ਹਸਤੀ** ਘੋੜੇ ਪਾਖਰੇ ਲਸਕਰ ਲਖ ਅਪਾਰ॥
- ਸਿਰੀ ੧, ਅਸ ੧੬, ੩ : ੨ (63)

**ਹਸੰਤੀ** – ਹਾਥੀ, ਵੇਖੋ 'ਹਸਤ'
ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ **ਹਸੰਤੀ** ਚੁਨਿਓ ਨ ਜਾਈ॥
- ਰਾਮ ਕਬ, ੧੨, ੨ : ੧ (972)

**ਹੰਸਾ** – ਹੰਸ, ਵੇਖੋ 'ਹੰਸ'
ਗੋਵਿੰਦੁ ਊਜਲੁ ਊਜਲ **ਹੰਸਾ**॥
- ਮਾਝ ੩, ਅਸ ੨੧, ੧ : ੧ (121)

ਨਾਨਕ **ਹੰਸਾ** ਆਦਮੀ ਬਧੇ ਜਮਪੁਰਿ ਜਾਹਿ॥
- ਆਸਾ ੧, ਵਾਰ ੧੮ ਸ, ੧, ੨ : ੪ (472)

**ਹੰਸਾ** ਵੇਖਿ ਤਰੰਦਿਆ ਬਗਾ ਕਿ ਆਯਾ ਚਾਉ॥
- ਵਡ ੪, ਵਾਰ ੧ ਸ, ੩, ੩ : ੧ (585)

**ਹੰਸਿ** – ਹੰਸ, ਵੇਖੋ 'ਹੰਸ'
ਸਰਵਰੁ **ਹੰਸਿ** ਨ ਜਾਣਿਆ ਕਾਗ ਕੁਪੰਖੀ ਸੰਗਿ॥
- ਸਲੋ ੧, ੧੦ : ੩ (1411)

ਕਾਇਆ **ਹੰਸਿ** ਸੰਜੋਗੁ ਮੇਲਿ ਮਿਲਾਇਆ॥
- ਮਾਝ ੧, ਵਾਰ ੪ : ੧ (139)

**ਹੰਸੁ** – ਹੰਸ, ਵੇਖੋ 'ਹੰਸ'

ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ **ਹੰਸੁ**॥

– ਸਿਰੀ, ੧, ੨੫, ੪ : ੧ (23)

ਕਿਆ **ਹੰਸੁ** ਕ੍ਰਿਆ ਬਗੁਲਾ ਜਾ ਕਉ ਨਦਰਿ ਕਰੇਇ॥

– ਸਿਰੀ ੪, ਵਾਰ ੨੦ ਸ, ੧, ੨ : ੧ (91)

ਜੋ ਤਿਸੁ ਭਾਵੈ ਨਾਨਕ ਕਾਗਹੁ **ਹੰਸੁ** ਕਰੇਇ॥

– ਸਿਰੀ ੪, ਵਾਰ ੨੦ ਸ, ੧, ੨ : ੨ (91)

**ਹੰਸੁਲਾ** – ਹੰਸ, ਵੇਖੋ 'ਹੰਸ'

ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ **ਹੰਸੁਲਾ**॥

– ਧਨਾ ਨਾਮ, ੩, ੩ : ੧ (693)

ਬਗੁਲਾ ਤੇ ਫੁਨਿ **ਹੰਸੁਲਾ** ਹੋਵੈ ਜੇ ਤੂ ਕਰਹਿ ਦਇਆਲਾ॥

– ਬਸੰ ੧, ੯, ੪ : ੧ (1171)

ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ **ਹੰਸੁਲਾ** ਤਿਉ ਦੇਹੀ
ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥

– ਮਲਾ ੪, ੫, ੨ : ੨ (1264)

**ਹੰਸੁਲੇ** – ਹੰਸ, ਵੇਖੋ 'ਹੰਸ'

ਸੇਵਕ ਗੁਰਮੁਖਿ ਖੋਜਿਆ ਸੇ **ਹੰਸੁਲੇ** ਨਾਮੁ ਲਹੰਨਿ॥

– ਸੂਹੀ ੩, ਅਸ ੪, ੨ : ੨ (757)

**ਹੰਝ** – ਹੰਸ, ਵੇਖੋ 'ਹੰਸ'

ਕਲਰ ਕੇਰੀ ਛਪੜੀ ਆਇ ਉਲਥੇ **ਹੰਝ**॥

– ਸਲੋ ਫਰ, ੬੪ : ੧ (1381)

**ਹਰਣੀ** – (ਸੰ. ਹਿਰਣੀ), ਹਿਰਣੀ, ਮਾਦਾ ਮ੍ਰਿਗ, ਵੇਖੋ 'ਕਸਤੂਰਿ'

**ਹਰਣੀ** ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥

– ਗਉ ੧, ੧੯, ੧ : ੧ (157)

**ਹਰਨਾ** – ਹਿਰਨ, ਮ੍ਰਿਗ, ਵੇਖੋ 'ਕਸਤੂਰਿ'

ਕਬੀਰ **ਹਰਨਾ** ਦੂਬਲਾ ਇਹੁ ਹਰੀਆਰਾ ਤਾਲੁ॥

– ਸਲੋ ਕਬ, ੫੩ : ੧ (1367)

**ਹਾਥੀ** – (ਸੰ. ਹਸਿਤਨ), ਸੁੰਡ ਵਾਲਾ ਇਕ ਭਾਰੀ ਭਰਕਮ ਜੰਗਲੀ ਜਾਨਵਰ, ਹੋਰ ਵੇਖੋ 'ਹਸਤ'

ਤਾਜੀ ਰਥ ਤੁਖਾਰ **ਹਾਥੀ** ਪਾਖਰੇ॥

– ਮਾਝ ੧, ਵਾਰ ੮ : ੫ (141)

**ਹੈਵਰ** – ਸੁੰਦਰ ਘੋੜਾ, ਉਚੀ ਨਸਲ ਦਾ ਸ੍ਰੇਸ਼ਟ ਘੋੜਾ, ਪ੍ਰਸਿੱਧ ਜਾਨਵਰ ਜੋ ਸਵਾਰੀ ਆਦਿ ਦੇ ਕੰਮ ਆਉਂਦਾ ਹੈ। ਰਾਜਪੂਤਾਨੇ ਵਿਚ ਰੰਗਾਂ ਅਨੁਸਾਰ ਘੋੜਿਆਂ ਦੇ ਬਹੁਤ ਨਾਂ ਪ੍ਰਸਿੱਧ ਹਨ। ਤਕਰੀਬਨ 5000 ਵਰ੍ਹੇ ਪਹਿਲਾਂ ਇਹ ਪਾਲਤੂ ਜਾਨਵਰ ਸੀ।

**ਹੈਵਰ** ਗੈਵਰ ਬਹੁ ਰੰਗੇ ਕੀਏ ਰਥ ਅਥਾਕ॥
- ਸਿਰੀ ੫, ੭੧, ੨ : ੨ (42)
ਕੰਚਨ ਕੇ ਕੋਟ ਦਤੁ ਕਰੀ ਬਹੁ **ਹੈਵਰ** ਗੈਵਰ ਦਾਨੁ॥
- ਸਿਰੀ ੧, ਅਸ ੧੪, ੪ : ੧ (62)

ਕਈ ਜਨਮ **ਹੈਵਰ** ਬ੍ਰਿਖ ਜੋਇਓ॥
- ਗਉ ੫, ੭੨, ੧ : ੪ (176)
**ਹੈਵਰ** ਗੈਵਰ ਆਪਲ ਨਹੀ ਕਾਮ॥
- ੧੦੬, ੩ : ੨ (187)

**ਹੈਵਾਨ** - (ਅ. ਹਯਵਾਨ), ਪਸ਼ੂ ਜਾਨਵਰ, ਜੀਵ
ਗੈਬਾਨ **ਹੈਵਾਨ** ਹਰਾਮ ਕੁਸਤਨੀ ਮੁਰਦਾਰ ਬਖੋਰਾਇ॥
- ਤਿਲੰ ੫, ੧, ੨ : ੧ (723)

**ਕਊਆ** - ਕਾਂ, ਕਾਲੇ ਰੰਗ ਦਾ ਇਕ ਪੰਛੀ, ਵੇਖੋ 'ਕਾਉ'
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ **ਕਊਆ** ਕੂਕਰ ਖਾਹੀ॥
- ਗਉ ਕਬ, ੪੫, ੧ : ੨ (332)
ਫਿਰਿ ਫਿਰਿ ਫਾਹੀ ਫਾਸੈ **ਕਊਆ**॥
- ਰਾਮ ੧, ਓਅੰ ੩੯ : ੧ (935)

**ਕਸਤੂਰਿ**- ਹਿਰਨ, ਇੱਕ ਖਾਸ ਜਾਤੀ ਦੇ ਹਿਰਨ ਦੀ ਨਾਭ ਵਿਚੋਂ ਪ੍ਰਾਪਤ ਹੋਣ ਵਾਲਾ ਸੁੰਗਧੀ ਵਾਲਾ ਇਕ ਦ੍ਰਵ ਪਦਾਰਥ, ਵੇਖੋ ਹੋਰ 'ਹਰਣੀ'
**ਕਸਤੂਰਿ** ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
- ਸਿਰੀ ੧, ੧, ੧ : ੨ (14)

**ਕਸਤੂਰੀ** - ਹਿਰਨ, ਵੇਖੋ 'ਕਸਤੂਰਿ'
**ਕਸਤੂਰੀ** ਕੈ ਭੋਲੜੈ ਸੰਦੇ ਡੁੰਮਿ ਪਈਆਸੁ॥
- ਸਿਰੀ ੪, ਵਾਰ ੧੫ ਸ, ੫, ੨ : ੨ (89)

**ਕੁਛੂਆ** - ਕਛੂਕੁਮਾ, ਇਕ ਜਾਨਵਰ, ਵਿਗਿਆਨੀਆਂ ਅਨੁਸਾਰ ਇਸ ਦੀ ਆਯੂ 150-170 ਸਾਲ ਹੁੰਦੀ ਹੈ। ਸੰਸਾਰ ਵਿਚ ਇਸ ਦੀਆਂ 50 ਜਾਤੀਆਂ ਪ੍ਰਸਿੱਧ ਹਨ।
ਘਰਿ ਘਰਿ ਮੁਸਰੀ ਮੰਗਲੁ ਗਾਵਹਿ **ਕਛੂਆ** ਸੰਖੁ ਬਜਾਵੈ॥
- ਆਸਾ ਕਬ, ੬, ੨ : ੨ (477)

**ਕਥੂਰੀ** - ਹਿਰਨ, ਸੁਗੰਧੀ ਵਾਲਾ ਦ੍ਰਵ ਪਦਾਰਥ ਜੋ ਇਕ ਖਾਸ ਜਾਤੀ ਦੇ ਹਿਰਨ ਦੀ ਨਾਭੀ ਤੋਂ ਪ੍ਰਾਪਤ ਹੁੰਦਾ ਹੈ, ਵੇਖੋ 'ਕਸਤੂਰਿ'
ਫਰੀਦਾ ਰਾਤਿ **ਕਥੂਰੀ** ਵੰਡੀਐ ਸੁਤਿਆ ਮਿਲੈ ਨ ਭਾਉ॥
- ਸਲੋ ਫਰ, ੮੦ : ੧ (1382)

**ਕਪਿ** - (ਸੰ. ਕਪਿ) ਬਾਂਦਰ, ਇਕ ਜੰਗਲੀ ਜਾਨਵਰ, ਇਹ ਦਰਖਤਾਂ ਤੇ ਬਹੁਤ ਨਿਵਾਸ ਰੱਖਦਾ ਹੈ। ਸੁੰਘਣ ਸ਼ਕਤੀ ਵਿਚ ਪ੍ਰਬਲ ਹੈ।
ਜਿਉ **ਕਪਿ** ਕੇ ਕਰਿ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ॥
- ਗਉ ਕਬ, ੫੯, ੧ : ੧ (336)

ਭ੍ਰਮਤ ਫਿਰਤ ਤੇਲਕ ਕੇ **ਕਪਿ** ਜਿਉ ਗਤਿ ਬਿਨੁ ਰੈਨਿ ਬਿਹਈ ਹੈ॥
- ਗੂਜ ਕਬ, ੧, ੪ : ੧ (524)

**ਕਪਿਕ** - ਬਾਂਦਰ, ਵੇਖੋ 'ਕਪਿ'
ਫਾਕਿਓ ਮੀਨ **ਕਪਿਕ** ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ॥
- ਗੋਂਡ ੫, ੨, ੧ : ੧ (862)

**ਕਪੋਤਿ** - ਕਬੂਤਰ, ਹਰੇ ਰੰਗ ਦਾ ਇਕ ਪੰਛੀ, ਜੋ ਫਲਾਂ ਦਾ ਨੁਕਸਾਨ ਕਰਦਾ ਹੈ।
ਜਿਉ ਪੰਖੀ **ਕਪੋਤਿ** ਆਪੁ ਬਨਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ॥
- ਬਿਹਾ ੪, ਛੰਤ ੨, ੩ : ੨ (538)

**ਕਰਹਲਾ** - (ਅ. ਕਰਹਲ) ਊਠ, ਵੇਖੋ 'ਊਠ'
ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ **ਕਰਹਲਾ**॥
- ਧਨਾ ਨਾਮ, ੩, ੧ : ੧ (693)

**ਕਰਹਲੁ** - ਊਠ, ਵੇਖੋ 'ਊਠ'
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ **ਕਰਹਲੁ** ਬੇਲਿ ਰੀਝਾਈ॥
- ਆਸਾ ੪, ੬੭, ੧* : ੨ (369)

ਮਨ **ਕਰਹਲਾ** ਸਤਿਗੁਰੁ ਪੁਰਖੁ ਧਿਆਇ॥
- ਗਉ ੪, ੧, ੧* : ੧ (234)

**ਕਰਹਲੇ** - ਊਠ, ਵੇਖੋ 'ਊਠ'
**ਕਰਹਲੇ** ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥
- ਗਉ ੪, ੧, ੧ : ੧ (234)

**ਕਾਉ**- (ਸੰ. ਕਾਕ) ਕਾਲੇ ਰੰਗ ਦਾ ਇਕ ਪੰਛੀ, ਕਾਂ, ਕਾਗ, ਕਈ ਕਿਸਮਾਂ ਚੁੰਝਾਂ ਅਤੇ ਖੰਭਾਂ ਕਾਰਨ ਵੱਖ ਵੱਖ ਹਨ। ਅਕਾਰ 50-70 ਸੈਂਟੀਮੀਟਰ ਤਕ ਹੁੰਦਾ ਹੈ। ਸਰਬ ਆਹਾਰੀ ਪੰਛੀ ਮੰਨਿਆ ਜਾਂਦਾ ਹੈ।
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈ ਘਰਿ **ਕਾਉ**॥
- ਸਿਰੀ ੩, ੪੩, ੨ : ੨ (30)

ਤੇਰੀ ਗਰਦਨਿ ਊਪਰਿ ਲਵੈ **ਕਾਉ**॥
- ਬਸੰ ਰਵਿ, ੧, ੧ : ੪ (1196)

**ਕਾਓ** - ਕਾਗ, ਕਾਂ, ਵੇਖੋ 'ਕਾਉ'
ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ **ਕਾਉ**॥
- ਵਡ ੧, ੧ :੪ (581)

**ਕਾਕ** - ਕਾਗ, ਕਾਂ, ਕਊਆ, ਵੇਖੋ 'ਕਾਉ'
ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ **ਕਾਕ** ਗ੍ਰਸਨਾ ਰਾਮ॥
- ਬਿਲਾ ੫, ਛੰਤ ੪, ੩ : ੨ (848)

**ਕਾਕਹ** - ਕਾਂ, ਕਾਗ, ਵੇਖੋ 'ਕਾਉ'
ਕੂਕਰਹ ਸੂਕਰਹ ਗਰਧਭਹ **ਕਾਕਹ** ਸਰਪਨਹ ਤੁਲਿ ਖਲਹ॥
- ਸਸ ੫, ੩੩ : ੨ (1357)

**ਕਾਗ** - ਕਊਆ, ਕਾਂ, ਵੇਖੋ 'ਕਾਉ'
**ਕਾਗ** ਰਤਨ ਬਿਸਟਾ ਮਹਿ ਵਾਸ॥
- ਗਉ ੫, ਅਸ ੭, ੨ : ੨ (239)

**ਕਾਗਉ** - ਕਊਆ, ਕਾਂ, ਵੇਖੋ 'ਕਾਉ'

**ਕਾਗਉ** ਹੋਇ ਨ ਊਜਲਾ ਲੋਹੇ ਨਾਵ ਨ ਪਾਰੁ॥
- ਮਾਰੂ ੩, ਵਾਰ ੧੦ਸ, ੩, ੧ : ੧ (1089)

**ਕਾਗਹੁ** - ਕਾਂ, ਕਊਆ, ਵੇਖ' 'ਕਾਓ'
ਜੋ ਤਿਸੁ ਭਾਵੈ ਨਾਨਕ **ਕਾਗਹੁ** ਹੰਸੁ ਕਰੇ॥
- ਸਲੋ ਫਰ, ੧੨੪ : ੨ (1384)

**ਕਾਗਾ** - ਕਾਂ, ਕਊਆ, ਵੇਖੋ 'ਕਾਉ'
ਉਡਹੁ ਨ **ਕਾਗਾ** ਕਾਰੇ॥
- ਗਉ ਕਬ, ੬੫, ੧* : ੧ (338)

**ਕਾਗੁ** - ਕਾਂ, ਵੇਖੋ 'ਕਾਉ'
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ **ਕਾਗੁ** ਖਾਵਣੀ॥
- ਸੋਰ ੪, ਵਾਰ ੧੦ : ੩ (646)

**ਕਥੂਰੀ** - ਕਸਤੂਰੀ, ਵੇਖੋ 'ਕਸਤੂਰਿ'
**ਕਾਥੂਰੀ** ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥
- ਸਾਰ ੫, ੪, ੧ : ੨ (1203)

**ਕਾਲੀ** - ਪੰਜ ਫਲਾਂ ਵਾਲਾ ਇਕ ਨਾਗ ਜੋ ਜਮਨਾ ਦੇ ਛੰਬ ਵਿੱਚ ਰਹਿੰਦਾ ਸੀ ਤੇ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਵਸ ਕੀਤਾ ਸੀ ਤੇ ਛੰਬ ਨੂੰ ਛੱਡ ਸਮੁੰਦਰ ਵਿਚ ਜਾ ਵਸਨ ਲਈ ਕਿਹਾ।
ਜੀਆ ਉਪਾਇ ਜੁਗਤਿ ਹਥਿ ਕੀਨੀ **ਕਾਲੀ** ਨਥਿ ਕਿਆ ਵਡਾ ਭਇਆ॥
- ਆਸਾ ੧, ੭, ੨ : ੧ (350)

**ਕਿਰਮ** - (ਫ਼ਾ. ਕਿਰਮ) ਕੀਟ, ਕੀੜਾ, ਜਾਨਵਰਾਂ ਦੀ ਚੌਥੀ ਸ਼੍ਰੇਣੀ, ਜੋ ਆਮ ਤੌਰ ਤੇ ਘਿਸਰ ਕੇ ਤੁਰਦੇ ਹਨ। ਬਹੁਤ ਸਾਰੀਆਂ ਕਿਸਮਾਂ ਨੰਮੂਦਾਰ ਹਨ।
ਹਮ ਕੀਰੇ **ਕਿਰਮ** ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥
- ਗੂਜ ੪, ਸ਼ਦ ੪, ੧ : ੨ (10)
ਦਇਆ ਕਰਹੁ **ਕ੍ਰਿਰਮ** ਅਪੁਨੇ ਕਉ ਇਹੈ ਮਨੋਰਥ ਸੁਆਉ॥
- ਆਸਾ ੫, ੧੩੯, ੨ : ੧ (406)
ਜਬ ਜਰੀਐ ਤਬ ਹੋਇ ਭਸਮ ਤਨੁ ਰਹੈ **ਕਿਰਮ** ਦਲ ਖਾਈ॥
- ਸੋਰ ਕਬ, ੨, ੧, ੧ (654)
ਰਕਤ **ਕਿਰਮ** ਮਹਿ ਨਹੀ ਸੰਘਾਰਿਆ॥
- ਮਾਰੂ ੫, ਸੋਲਾ ੧੩, ੨ : ੨ (1084)

**ਕਿਰਮਾਇ** - ਕੀਟ, ਕੀੜਾ, ਵੇਖੋ 'ਕਿਰਮ'
ਸੰਤਨ ਕੈ ਦੂਖਨਿ ਤ੍ਰਿਗਦ ਜੋਨਿ **ਕਿਰਮਾਇ**॥
- ਗਉ ੫, ਸੁਖ ੧੩, ੨ : ੪ (279)

**ਕਿਰਮਾਇਣਾ** -ਕੀੜਾ, ਕੀਟ, ਵੇਖੋ 'ਕਿਰਮ'

ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ **ਕਿਰਮਾਇਣਾ**॥

- ਮਾਰੂ ੫, ਸੋਲਾ ੭, ੧੨ : ੩ (1078)

**ਕੀਰਾ** - ਕੀੜਾ, ਵੇਖੋ 'ਕਿਰਮ'

ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ **ਕੀਰਾ**॥

- ਗਉ ੩, ੩੭, ੪ : ੪ (163)

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ **ਕੀਰਾ**॥

- ਆਸ ਰਵਿ, ੩, ੨ : ੧ (486)

**ਕੀਰੀ** - ਕੀੜਾ, ਵੇਖੋ 'ਕਿਰਮ'

ਨੀਕੀ **ਕੀਰੀ** ਮਹਿ ਕਲ ਰਾਖੈ॥

- ਗਉ ੫, ਸੁਖ ੧੭, ੫ : ੧ (285)

**ਕੀਰੇ** - ਕੀੜਾ, ਵੇਖੋ 'ਕਿਰਮ'

ਹਮ **ਕੀਰੇ** ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥

- ਗੂਜ ੪, ਸੋਦ ੪, ੧ : ੨ (10)

ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ **ਕੀਰੇ**॥

- ਜੈਤ ੫, ਵਾਰ ੬ : ੫ (707)

ਸੁਲਤਾਨ ਖਾਨ ਕਰੇ ਖਿਨ **ਕੀਰੇ**॥

- ਮਾਰੂ ੫, ਸੋਲਾ ੧, ੪ : ੧ (1071)

**ਕੀੜਾ** - ਕੀੜਾ, ਵੇਖੋ 'ਕਿਰਮ'

ਬਿਖੁ ਕਾ **ਕੀੜਾ** ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ॥

- ਮਾਝ ੩, ਅਸ ੩੦, ੪ : ੩ (127)

**ਕੀੜਾ** ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥

- ਮਾਝ ੧, ਵਾਰ ੧੪ ਸ, ੧, ੧ : ੪ (144)

**ਕੀੜੀ** - ਕੀੜਾ, ਵੇਖੋ 'ਰਿਕਮ'

**ਕੀੜੀ** ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥

- ਜਪੁ ੧, ੨੩ : ੪ (5)

**ਕੀੜੇ** - ਕੀੜਾ, ਵੇਖੋ 'ਕਿਰਮ'

ਵਿਸਟਾ ਕੇ **ਕੀੜੇ** ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ॥

- ਸਿਰੀ ੩, ੩੮, ੨ : ੩ (28)

ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ **ਕੀੜੇ**॥

- ਜੈਤ ੪, ੬, ੪ : ੧ (698)

**ਕੁੰਚ** - ਸਪ ਦੀ ਕੁੰਜ

ਸਾਪੁ **ਕੁੰਚ** ਛੋਡੈ ਬਿਖੁ ਨਹੀ ਛਾਡੈ॥

- ਆਸਾ ਨਾਮ, ੪, ੧ : ੧ (485)

**ਕੁੰਚਰ** - (ਸੰ. ਕੰਧਚਰ) ਹਾਥੀ, ਵੇਖੋ 'ਹਸਤ'

ਸੁਧ ਕਵਨ ਪਰ ਹੋਇਬੋ ਸੁਚ **ਕੁੰਚਰ** ਬਿਧਿ ਬਿਉਹਾਰ॥
- ਗਉ ਰਵਿ, ਅਸ ੨, ੪ : ੨ (346)

**ਕੁੰਚਰੀਆ** - ਹਾਥੀ, ਵੇਖੋ 'ਹਸਤ'
ਤਲੈ **ਕੁੰਚਰੀਆ** ਸਿਰਿ ਕਨਿਕ ਛਤਰੀਆ॥
- ਆਸਾ ੫, ੫੫, ੨ : ੧ (385)

**ਕੁੰਚਰੁ** - ਹਾਥੀ, ਵੇਖੋ 'ਹਸਤ'
ਮਨੁ **ਕੁੰਚਰੁ** ਕਾਇਆ ਉਦਿਆਨੈ॥
- ਗਉ ੧, ਅਸ ੨, ੧ : ੧ (221)

**ਕੁਤਰਾ** - ਕਤੂਰਾ, ਕੁਤੇ ਦਾ ਬੱਚਾ, ਵੇਖੋ 'ਕੁਤਾ'
ਦੇਖਤ **ਕੁਤਰਾ** ਕੈ ਗਈ ਬਿਲਾਈ॥
- ਆਸਾ ਕਬ, ੨੨, ੨ : ੨ (481)

**ਕੁਤਰੇ** - ਕੁਤੇ ਦਾ ਬੱਚਾ, ਕਤੂਰਾ, ਵੇਖੋ 'ਕੁੱਤਾ'
ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ **ਕੁਤਰੇ** ਕਾਢੈ॥
- ਗਉ ੪, ੫੯, ੪ : ੨ (171)

**ਕੁਤਾ** - ਕੂਕਰ, ਇਕ ਜਾਨਵਰ, ਵੇਖੋ 'ਸੁਆਨ'
ਲਬੁ **ਕੁਤਾ** ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥
- ਸਿਰੀ ੧, ੪, ੧ : ੧ (15)

**ਕੁਤਿਆ** - ਕੁਤਾ, ਵੇਖੋ 'ਕੁਤਾ'
ਫਰੀਦਾ ਬੇ ਨਿਵਾਜਾ **ਕੁਤਿਆ** ਏਹ ਨ ਭਲੀ ਰੀਤਿ॥
- ਸਲੋ ਫਰ, ੭੦ : ੨ (1381)

**ਕੁਤਿਹੋ** - ਕੁਤਾ, ਵੇਖੋ 'ਕੁਤਾ'
ਰਤੁ ਪਿਤੁ **ਕੁਤਿਹੋ** ਚਟਿ ਜਾਹੁ॥
- ਮਲਾ ੧, ਵਾਰ ੨੨ ਸ, ੧, ੨ : ੮ (1288)

**ਕੁੰਤੀ** - ਕੁੱਤੇ ਦੀ ਮਾਦਾ, ਵੇਖੋ 'ਕੁੱਤਾ'
ਕੁਤੇ ਚੰਦਨੁ ਲਾਈਐ ਭੀ ਸੋ **ਕੁਤੀ** ਧਾਤੁ॥
- ਮਾਝ ੧, ਵਾਰ ੧੨ ਸ, ੧, ੧ : ੩ (143)

**ਕੁਤੀ** - ਕੁੱਤੇ ਦੀ ਮਾਦਾ, ਵੇਖੋ 'ਕੁਤਾ'
ਰਤਨ ਵਿਗਾੜਿ ਵਿਗੋਏ **ਕੁਤੀ** ਮੁਇਆ ਸਾਰ ਨ ਕਾਈ॥
- ਆਸਾ ੧, ੩੯, ੨ : ੨ (360)

**ਕੁਤੇ** - ਕੁਤਾ, ਵੇਖੋ ਹੋਰ 'ਕੁੱਤਾ'
ਇਕ ਦਝਹਿ ਇਕ ਦਬੀਅਹਿ ਇਕਨਾ **ਕੁਤੇ** ਖਾਹਿ॥
- ਸੋਰ ੪, ਵਾਰ ੧੬ ਸ, ੩, ੨ : ੧ (648)

**ਕੁੰਮੀ** - ਕਛੂਕੰਮੀ, ਇਕ ਜਾਨਵਰ ਜਿਸ ਦਾ ਸਾਮਨਾਯ ਆਯੂ 150-170 ਸਾਲ ਹੁੰਦੀ ਹੈ। ਵੇਖੋ 'ਕਛੂਆ'
**ਕੁੰਮੀ** ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥
- ਆਸਾ ਧੰਨਾ, ੩, ੨ : ੧ (488)

**ਕੁਰੰਕ** – (ਸੰ. ਕਰੰਗ) ਹਿਰਨ, ਵੇਖੋ 'ਹਰਣੀ'
ਨਿਸਿ **ਕੁਰੰਕ** ਜੈਸੇ ਨਾਦ ਸੁਣਿ ਸ੍ਰਵਣੀ ਹੀਉ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ॥
– ਆਸਾ ੫, ਛੰਤ ੪, ੪ : ੧ (455)
ਜੈਸੇ **ਕੁਰੰਕ** ਨਹੀ ਪਾਇਓ ਭੇਦੁ॥
– ਬਸੰ ਰਵਿ, ੧, ੨ : ੧ (1196)

**ਕੁਰੰਕਹਿ** – ਹਿਰਨ, ਵੇਖੋ 'ਹਰਣੀ'
ਨਾਦ **ਕੁਰੰਕਹਿ** ਬੇਧਿਆ ਸਨਮੁਖ ਉਠਿ ਧਾਵੈ॥
– ਜੈਤ ੫, ਵਾਰ ੧੨ : ੩ (708)

**ਕੁਰਕਟ** – ਕੁਕੜ, ਇਕ ਪ੍ਰਸਿੱਧ ਪੰਖੇਰੂ, ਜੋ ਘਰਾਂ ਵਿਚ ਵੀ ਪਾਲਿਆ ਜਾਂਦਾ ਹੈ। ਆਮ ਤੌਰ 'ਤੇ 18 ਮਹੀਨੇ ਤੋਂ ਉਪਰ ਵਾਲੇ ਪੰਖੇਰੂ ਨੂੰ ਹੀ ਕੁੱਕੜ ਆਖਦੇ ਹਨ।
ਇਕਤੁ ਪਤਰਿ ਭਰਿ ਉਰਕਟ **ਕੁਰਕਟ** ਇਕਤੁ ਪਤਰਿ ਭਰਿ ਪਾਨੀ॥
– ਆਸ ਕਬ, ੪, ੧ : ੧ (476)

**ਕੁਰੰਕਾ** – ਹਿਰਨ, ਵੇਖੋ 'ਹਰਣੀ'
ਨਾਦ ਹੇਤਿ ਸਿਰੁ ਡਾਰਿਓ **ਕੁਰੰਕਾ** ਉਸ ਹੀ ਹੇਤ ਬਿਦਾਰਾ॥
– ਧਨਾ ੫, ੨, ੨ : ੨ (671)

**ਕੁਰੰਗਾ** – ਹਿਰਨ, ਵੇਖੋ 'ਹਰਣੀ'
ਕਈ ਜਨਮ ਗਜ ਮੀਨ **ਕੁਰੰਗਾ**॥
– ਗਉ ੫, ੭੨, ੧ : ੨ (176)

**ਕੁਰਲਾਏ** – ਕੁਕਰੀ (ਕੂੰਜ) ਵਾਂਗ ਆਲਾਪ ਕਰਨਾ
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ **ਕੁਰਲਾਏ**॥
– ਗਉ ੧, ਛੰਤ ੨, ੧ : ੫ (243)

**ਕੂਕਰ** – ਕੁਤਾ, ਵੇਖੋ 'ਕੁਤਾ'
**ਕੂਕਰ** ਕੂੜ ਕਮਾਈਐ ਗੁਰ ਨਿੰਦਾ ਪਚੈ ਪਚਾਨੁ॥
– ਸਿਰੀ ੧, ੧੯, ੩ : ੧ (21)
ਬਿਨੁ ਸਿਮਰਨ **ਕੂਕਰ** ਹਰਕਾਇਆ॥
– ਗਉ ੫, ਅਸ ੭, ੬ :੧ (239)

**ਕੂਕਰਹ** – ਕੁਤਾ, ਵੇਖੋ 'ਕੂਕਰ'
**ਕੂਕਰਹ** ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥
– ਸਸ ੫, ੩੩ : ੨ (1357)

**ਕੂਕਰਿ** – ਕੁਤਾ, ਵੇਖੋ 'ਕੂਕਰ'
ਕਬੀਰ ਬੈਸਨਉ ਕੀ **ਕੂਕਰਿ** ਭਲੀ ਸਾਕਤ ਕੀ ਬੁਰੀ ਮਾਇ॥
– ਸਲੋ ਕਬ, ੫੨ : ੧ (1367)

**ਕੂਕਰੀ** – ਕੁਤਾ, ਵੇਖੋ 'ਕੂਕਰ'
ਆਦਿ ਅੰਤੇ ਮਧਿ ਆਸਾ **ਕੂਕਰੀ** ਬਿਕਰਾਲ॥
– ਗੂਜ ੫, ੩੦, ੨ : ੧ (502)

**ਕੂਕਰੁ** – ਕੁਤਾ, ਵੇਖੋ 'ਕੂਕਰ'
ਜਿਉ **ਕੂਕਰੁ** ਹਰਕਾਇਆ ਧਾਵੈ ਦਹ ਦਿਸ ਜਾਇ॥
– ਸਿਰੀ ੫, ੯੧, ੨ : ੧ (50)

**ਕੂੰਜ**– (ਸੰ. ਕ੍ਰੁੰਜ) ਕਾਸ਼ਨੀ ਰੰਗ ਦਾ ਲੰਮੀ ਗਰਦਨ ਵਾਲਾ ਇਕ ਪੰਛੀ ਜੋ ਸਰਦੀਆਂ ਵਿਚ ਗਰਮ ਦੇਸ਼ਾਂ ਵਿੱਚ ਆਉਂਦਾ ਹੈ ਤੇ ਸਰਦੀਆਂ ਵਿਚ ਠੰਡੇ ਦੇਸ਼ ਵਿਚ ਚਲਿਆ ਜਾਂਦਾ ਹੈ, ਖੇਤਾਂ ਦਾ ਬਹੁਤ ਨੁਕਸਾਨ ਕਰਦੀ ਹੈ।
ਆਪਣੀ ਖੇਤੀ ਰਖਿ ਲੈ **ਕੂੰਜ** ਪੜੈਗੀ ਖੇਤਿ॥
– ਸਿਰੀ ੩, ੫੪, ੧* : ੨ (34)

**ਕੂੰਜੜੀਆ** – ਕੂੰਜਾਂ, ਵੇਖੋ 'ਕੂੰਜ'
ਆਜੁ ਮਿਲਾਵਾ ਸੇਖ ਫਰੀਦ ਟਾਕਿਮ **ਕੂੰਜੜੀਆ** ਮਨਹੁ ਮਚਿੰਦੜੀਆ॥
– ਆਸ ਫਰ, ੨, ੧* : ੧ (488)

**ਕੂੰਜਾ** – ਇਕ ਪੰਛੀ ਕੂੰਜ, ਵੇਖੋ 'ਕੂੰਜ'
ਅੰਬਰਿ **ਕੂੰਜਾ** ਕੁਰਲੀਆ ਬਗ ਬਹਿਠੇ ਆਇ ਲੀਉ॥
– ਸੂਹੀ ੧, ਕੁਚ ੧ : ੧੧ (762)

**ਕੂੰਜਾ** – ਕੂੰਜ, ਵੇਖੋ 'ਕੂੰਜ'
ਕਤਕਿ **ਕੂੰਜਾ** ਚੇਤਿ ਡਉ ਸਾਵਣਿ ਬਿਜੁਲੀਆ॥
– ਆਸਾ ਫਰ, ੨, ੬ : ੧ (488)

**ਕੂਰਮਾ** – (ਸੰ. ਕੂੰਮ) ਕਛੂਕੁਮਾ, ਕਛੂਆ, ਵੇਖੋ 'ਕੁਛੂਆ'
ਜਾ ਚੈ ਘਰਿ **ਕੂਰਮਾ** ਪਾਲੁ ਸਹਸ੍ਰਫਨੀ ਬਾਸਕੁ ਸੇਜ ਵਾਲੂਆ॥
– ਮਲਾ ਨਾਮ, ੧, ੪ : ੧ (1292)

**ਕੂਰਮੁ** – ਇਕ ਜਾਨਵਰ ਕਛੂਕੁਮਾ, ਵੇਖੋ 'ਕਛੂਆ'
ਮਛੁ ਕਛੁ **ਕੂਰਮੁ** ਆਗਿਆ ਆਉਤਰਾਸੀ॥
– ਮਾਰੂ ੫, ਸੋਲਾ ੧੧, ੮ : ੨ (1082)

**ਕੇਹਰਹ** – ਸ਼ੇਰ ਕੋਲ, ਵੇਖੋ 'ਸਿੰਘ'
ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ **ਕੇਹਰਹ**॥
– ਸਸ ੫, ੪੧ : ੧ (1357)

**ਕੇਹਰਿ** – ਸ਼ੇਰ, ਵੇਖੋ 'ਸਿੰਘ'
ਅਜ ਕੈ ਵਸਿ ਗੁਰਿ ਕੀਨੋ **ਕੇਹਰਿ** ਕੂਕਰ ਤਿਨਹਿ ਲਗਾਏ ਰਹੇ॥
– ਆਸਾ ੫, ੪੪, ੧* : ੨ (381)

**ਕੋਇਲ**– ਕਾਲੇ ਰੰਗ ਦਾ ਇਕ ਸੁਰੀਲੀ ਆਵਾਜ਼ ਵਾਲਾ ਪੰਛੀ, ਜੋ ਕਾਂ ਦਾ ਸ਼ਿਕਾਰ ਕਰਦਾ ਹੈ। ਇਸ ਦਾ ਆਕਾਰ 42 ਸੈਂਟੀਮੀਟਰ ਹੁੰਦਾ ਹੈ।ਮਾਧਾ-ਪੰਛੀ ਕੇਵਲ ਕਿੱਕ-ਕਿੱਕ-ਕਿੱਕ ਕਰਦੀ ਹੈ ਤੇ ਨਰ-ਪੰਛੀ ਕੂ-ਕੂ-ਕੂ ਕਰਦਾ ਹੈ।
ਕਾਲੀ **ਕੋਇਲ** ਤੂ ਕਿਤੁ ਗੁਨ ਕਾਲੀ॥
– ਸੂਹੀ, ਫਰ, ੧, ੨ : ੧ (794)

**ਕੋਕਿਲ** – (ਫਾ. ਕੋਕਿਲ) ਇਹ ਕੋਇਲ ਵਰਗਾ ਹੀ ਪੰਛੀ ਹੈ ਪਰ ਇਸ ਦੇ ਪੰਜੇ ਸਿੱਧੇ ਹੁੰਦੇ ਹਨ। ਇਹ ਛੋਟੇ ਪੰਛੀਆਂ ਦੇ ਅੰਡੇ, ਸੱਪ ਆਦਿ ਦਾ ਆਹਾਰ ਕਰਦਾ ਹੈ।

**ਕੋਕਿਲ** ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥
- ਗਉ ੧, ੧੯, ੨ : ੧ (159)

ਬਾਜੇ ਬਜਹਿ ਮ੍ਰਿਦੰਗ ਅਨਾਹਦ **ਕੋਕਿਲ** ਭੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ॥
- ਮਲਾ ੫, ੨੩, ੧ : ੨ (1272)

**ਕ੍ਰਿਮ-** (ਸੰ. ਕ੍ਰਿਮ) ਕੀੜੇ, ਵੇਖੋ 'ਕਿਰਮ'
ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ **ਕ੍ਰਿਮ** ਜੰਤਾ॥
- ਸੋਰ ੪, ਵਾਰ ੨੦ : ੪ (650)

**ਕ੍ਰਿਮਹ -** ਕੀੜੇ, ਵੇਖੋ 'ਕਿਰਮ'
ਕਦਾਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ **ਕ੍ਰਿਮਹ**॥
- ਜੈਤ ੫, ਵਾਰ ੬ ਸ, ੫, ੧ : ੨ (707)

**ਕ੍ਰਿਮਿ -** ਕੀੜੇ, ਵੇਖੋ 'ਕਿਰਮ''
ਏਤਾ ਗਬੁ ਅਕਾਸਿ ਨ ਗਾਵਤ ਬਿਸਟਾ ਅਸ੍ਰ **ਕ੍ਰਿਮਿ** ਉਦਰੁ ਭਰਿਓ ਹੈ॥
- ਸਮੁ ੫, ੮* : ੨ (1388)

**ਖਰ -** (ਫ਼ਾ. ਖਰ) ਗਧਾ, ਖੋਤਾ, ਇਹ ਜਾਨਵਰ ਘੋੜੇ ਤੋਂ ਛੋਟਾ ਹੁੰਦਾ ਹੈ, ਭਾਰ ਢੋਣ ਅਤੇ ਸਵਾਰੀ ਦੇ ਕੰਮ ਆਉਂਦਾ ਹੈ।
**ਖਰ** ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥
- ਬਿਲਾ ੫, ੫੮, ੧* : ੨ (815)

**ਖਰਹ -** ਖੋਤਾ, ਵੇਖੋ 'ਖਰ'
ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ **ਖਰਹ**॥
- ਸਸ ੫, ੫੮ : ੧ (1359)

**ਖਰੁ -** ਗਧਾ, ਖੋਤਾ, ਵੇਖੋ 'ਖਰ'
ਪਾਨਾ ਵਾੜੀ ਹੋਇ ਘਰ **ਖਰੁ** ਸਾਰ ਨ ਜਾਣੈ॥
- ਤਿਲੰ ੧, ਅਸ ੧, ੯ : ੧ (725)

**ਗਊ -** ਗਾਂ, ਇਕ ਚਾਰ ਟੰਗਾਂ ਵਾਲਾ ਦੁਧਾਰੂ ਪਸ਼ੂ॥ ਅੰ. Cow.
ਜਿਉ ਮਿਲਿ ਬਛਰੇ **ਗਊ** ਪ੍ਰੀਤਿ ਲਗਾਵੈ॥
- ਗਉ ੪, ੪੧, ੨ : ੧ (164)

**ਗਊ** ਕਉ ਚਾਰੇ ਸਾਰਦੂਲੁ॥
- ਰਾਮ ੫, ੫੦, ੧ : ੧ (898)

ਬਿਨੁ ਅਸਥਨ ਗਊ ਲਵੇਰੀ॥
- ਬਸੰ ਕਬ, ੩, ੩ : ੧ (1194)

**ਗਊਆ -** ਗਾਂ, ਵੇਖੋ 'ਗਊ'
ਭੂਮਿ ਦਾਨੁ **ਗਊਆ** ਘਣੀ ਭੀ ਅੰਤਰਿ ਗਰਬੁ ਗੁਮਾਨੁ॥
- ਸਿਰੀ ੧, ਅਸ ੧੪, ੪ : ੨ (62)

**ਗਇ -** ਹਾਥੀ, ਵੇਖੋ 'ਹਸਤ'
ਕਬੀਰ ਹੈ **ਗਇ** ਬਾਹਨ ਸਘਨ ਘਨ ਲਾਖ ਧਜਾ ਠਹਰਾਹਿ॥
- ਸਲੋ ਕਬ, ੧੧੨ : ੧ (1370)

**ਗਜ -** (ਸੰ. ਗਜ) ਹਾਥੀ, ਵੇਖੋ 'ਹਸਤ'
ਕਈ ਜਨਮ **ਗਜ** ਮੀਨ ਕੁਰੰਗਾ॥
- ਗਉ, ੫, ੭੨, ੧ : ੨ (176)

**ਗਜਪਤਿ -** ਹਾਥੀ, ਸ਼ਰੋਮਣੀ ਹਾਥੀ, ਗਜਰਾਜ, ਵੇਖੋ 'ਹਸਤ'

ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥
- ਮਾਰੂ ੫, ੨, ੨ : ੨ (999)

**ਗਜਿ -** ਹਾਥੀ, ਵੇਖੋ 'ਗਜਪਤਿ'
ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ **ਗਜਿ** ਕੀਨਾ॥
- ਰਾਮ ੯, ੧, ੩ : ੧ (902)

**ਗਜਿੰਦ੍ਰ -** ਹਾਥੀ, ਵੇਖੋ 'ਗਜਪਤਿ'
ਕਰੈ **ਗਜਿੰਦ੍ਰ** ਸੁੰਡ ਕੀ ਚੋਟ॥
- ਭੈਰ ਨਾਮ, ੧੦, ੮ : ੧ (1165)

**ਗਦਹਾ -** ਖੋਤਾ, ਵੇਖੋ 'ਖਰ'
ਹਰੀ ਅੰਗੂਰੀ **ਗਦਹਾ** ਚਰੈ॥
- ਗਉ ਕਬ, ੧੪, ੧ : ੧ (326)

**ਗਦਹੀ -** ਖੋਤੀ, ਵੇਖੋ ਹੋਰ 'ਖਰ'
**ਗਦਹੀ** ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥
- ਸਲੋ ਕਬ, ੧੦੮ : ੨ (1370)

**ਗਦਹੁ -** ਖੋਤਾ, ਵੇਖੋ 'ਖਰ'
**ਗਦਹੁ** ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
- ਸੂਹੀ ੩, ਵਾਰ ੧੪ ਸ, ੧, ੧ : ੪ (790)

**ਗਰਧਪ -** ਗਧਾ, ਖੋਤਾ, ਵੇਖੋ 'ਖਰ'
**ਗਰਧਪ** ਵਾਗੂ ਲਾਹੇ ਪੇਟਿ॥
- ਗਉ ੫, ੧੦੭, ੧ : ੨ (201)

**ਗਰਧਬ -** ਖੋਤਾ, ਗਧਾ, ਵੇਖੋ 'ਖਰ'
**ਗਰਧਬ** ਪ੍ਰੀਤਿ ਭਸਮ ਸੰਗਿ ਹੋਇ॥
- ਗਉ ੫, ਸੁਖ ੪, ੪ : ੮ (267)

**ਗਰਧਭ -** ਗਧਾ, ਖੋਤਾ, ਵੇਖ' 'ਖਰ'
ਬਿਨੁ ਸਿਮਰਨ **ਗਰਧਭ** ਕੀ ਨਿਆਈ॥
- ਗਉ ੫, ਅਸ ੭, ੫ : ੧ (239)

**ਗਰਧਭਰ -** ਗਧਾ, ਖੋਤਾ, ਵੇਖੋ 'ਖਰ'
ਕੂਕਰਹ ਸੂਕਰਹ **ਗਰਧਭਰ** ਕਾਕਹ ਸਰਪਨਹ ਤੁਲਿ ਖਲਹ॥
- ਸਸ ੫, ੩੩ : ੨ (1357)

**ਗਾਊ -** ਗਾਵਾਂ ਵੇਖੋ 'ਗਊ'

ਬ੍ਰਿੰਦਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ **ਗਾਊ** ਰੇ॥
– ਗਉ ਕਬ, ੬੬, ੨ : ੧ (338)

**ਗਾਈ –** ਗਾਂ, ਵੇਖੋ 'ਗਊ'
ਜਿਉ **ਗਾਈ** ਕਉ ਗੋਇਲੀ ਰਾਖਹਿ ਕਰਿ ਸਾਰਾ॥
– ਗਉ ੧, ਅਸ ੧੭, ੧ : ੧ (228)

**ਗਾਡਰ –** ਭੇਡ, ਵੇਖੋ 'ਭੇਡ'
**ਗਾਡਰ** ਲੇ ਕਾਮਧੇਨੁ ਕਰਿ ਪੂਜੀ॥
– ਗਉ ੫, ੧੬੦, ੩ : ੧ (198)

**ਗਿਰਝਨ –** ਗਿਧਾਂ, ਇਕ ਪੰਛੀ, ਇਹ ਮਰਦਾਰ ਖਾਂਦਾ ਹੈ ਵੇਖੋ 'ਇਲ'
ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ **ਗਿਰਝਨ** ਖਾਈ॥
– ਧਨਾ ਨਾਮ, ੧, ੨ : ੨ (693)

**ਗੈ –** ਹਾਥੀ, ਵੇਖੋ 'ਹਸਤ'
ਕਬੀਰ ਹੈ **ਗੈ** ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ॥
– ਸਲੋ ਕਬ, ੧੫੯ : ੧ (1372)

**ਗੈਡਾ –** ਇਕ ਵਡ ਆਕਾਰੀ ਜੰਗਲੀ ਜਾਨਵਰ, ਜਿਸ ਦੇ ਨੱਕ ਉਪਰ ਸਿੰਗ ਹੁੰਦਾ ਹੈ। ਇਸ ਦੀ ਖੱਲ ਮੋਟੀ ਅਤੇ ਸ਼ਖਤ ਹੁੰਦੀ ਹੈ ਜਿਸ ਕਾਰਨ ਢਾਲਾਂ ਚਮੜੇ ਦੀਆਂ ਬਣਦੀਆਂ ਹਨ।
**ਗੈਡਾ** ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
– ਮਲਾ ੧, ਵਾਰ ੨੫ਸ, ੧, ੨ : ੩ (1289)

**ਗੋਰੂ –** ਗਊਆਂ ਦਾ ਵੱਗ, ਵੇਖੋ ਹੋਰ 'ਗਊ'
ਹਮ **ਗੋਰੂ** ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ॥
– ਆਸਾ ਕਬ, ੨੬, ੨ : ੧ (482)

**ਘੋਰੈ –** ਘੋੜੇ ਉਤੇ, ਵੇਖੋ 'ਘੋੜਾ'
**ਘੋਰੈ** ਚਰਿ ਭੈਸ ਚਰਾਵਨ ਜਾਈ॥
– ਅਸ ਕਬ, ੨੨, ੪ : ੨ (481)

**ਘੋੜਤੇ –** ਘੋੜੇ, ਵੇਖੋ 'ਘੋੜਾ'
ਚੜਿ ਕੈ **ਘੋੜੜੇ** ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥
– ਗਉ ੫, ਵਾਰ ੧੯ ਸ ੫, ੨ : ੧ (322)

**ਘੋੜਾ –** ਇਕ ਚੌਪਾਇਆ ਜਾਨਵਰ ਜੋ ਸਵਾਰੀ ਲਈ ਵਰਤਿਆ ਜਾਂਦਾ ਹੈ, ਅਸ਼ਵ, ਇਹ ਸਮਾਨ ਢੋਣ ਦੇ ਕੰਮ ਵੀ ਆਉਂਦਾ ਹੈ।
**ਘੋੜਾ** ਕੀਤੋ ਸਹਜ ਦਾ ਜਤੁ ਕੀਓ ਪਲਾਣੁ॥
– ਰਾਮ, ਵਾਰ ੬ : ੬ (968)

**ਘੋੜੀ –** ਘੋੜੇ ਦੀ ਮਦੀਨ, ਵੇਖੋ ਹੋਰ 'ਘੋੜਾ'
ਚੜਿ ਦੇਹੜਿ **ਘੋੜੀ** ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ॥
– ਵਡ ੪, ਘੋੜੀ ੧, ੪ : ੪ (575)

**ਘੋੜੇ –** ਘੋੜਾ, ਵੇਖੋ 'ਘੋੜਾ'

**ਘੋੜੇ** ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥
- ਸਿਰੀ ੧, ੭, ੩ : ੧ (16)

**ਚਉਣੇ** – ਗਊਆਂ, ਆਦਿ ਦਾ ਵੱਗ, ਵੇਖੋ 'ਗਊ'
**ਚਉਣੇ** ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
- ਮਾਝ ੧, ਵਾਰ ੧੨ਸ, ੧, ੧ : ੬ (143)

**ਚਕਈ** – ਚਕਵੀ, ਇਕ ਪੰਛੀ, ਵੇਖੋ 'ਚਕਵੀ'

ਕਬੀਰ **ਚਕਈ** ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ॥
- ਸਲੋ ਕਬ, ੧੨੫ : ੧ (1371)

**ਚਕਵੀ** – (ਸੰ. ਚਕਵਾਕ) ਇਕ ਪੰਛੀ ਜਿਸ ਨੂੰ ਸੁਰਖਾਬਣੀ ਵੀ ਆਖਦੇ ਹਨ। ਇਸ ਪੰਖੇਰੂ ਬਾਰੇ ਪ੍ਰਸਿੱਧ ਹੈ, ਕਿ ਜੋੜੇ ਵਿਚੋਂ ਇਕ ਮਰ ਜਾਏ ਤਾਂ ਦੂਜਾ ਜਿੰਦਾ ਨਹੀਂ ਰਹਿੰਦਾ। ਇਸ ਦੇ ਪਰ ਕਲਗੀ ਵਿਚ ਲਾਏ ਜਾਂਦੇ ਹਨ। ਇਸ ਨੂੰ ਸੂਰਜ ਚੜ੍ਹਨ ਦੀ ਤਾਂਘ ਹੁੰਦੀ ਹੈ।
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ **ਚਕਵੀ** ਸੂਰ॥
- ਸਿਰੀ ੧, ਅਸ ੧੧, ੫ : ੧ (60)

**ਚਕੋਰ** – ਪਹਾੜੀ ਤਿਤਰ, ਇਕ ਪੰਛੀ ਜਿਸ ਦਾ ਆਕਾਰ 37 ਸੈਂਟੀਮੀਟਰ ਹੁੰਦਾ ਹੈ। ਇਸ ਦੀਆਂ ਟੰਗਾ ਲਾਲ ਹੁੰਦੀਆਂ ਹਨ।
ਮਨਿ ਪ੍ਰੀਤਿ ਚੰਦ **ਚਕੋਰ**॥
- ਬਿਲਾ ੫, ਅਸ ੨, ੬ : ੨ (838)

**ਚਕੋਰਾ** – ਚਕੋਰ, ਵੇਖੋ 'ਚਕੋਰ'
ਜਉ ਤੁਮ ਚੰਦ ਤਉ ਹਮ ਭਏ ਹੈ **ਚਕੋਰਾ**॥
- ਸੋਰ ਰਵਿ, ੫, ੧ : ੨ (658)

**ਚਕੋਰੀ** – ਚਕੋਰ ਦੀ ਮਾਦਾ, ਵੇਖੋ ਹੋਰ 'ਚਕੋਰ'
ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ **ਚਕੋਰੀ**॥
- ਗਉ ੫, ੧੩੪*, ੨ : ੨ (208)

**ਚਰਗਾ** – (ਫ਼ਾ. ਚਰਗ) ਇਲ ਨਾਲੋਂ ਥੋੜੇ ਛੋਟੇ ਆਕਾਰ ਦਾ ਇਕ ਸ਼ਿਕਾਰੀ ਪੰਛੀ,
ਸੀਹਾ ਬਾਜਾ **ਚਰਗਾ** ਕੁਹੀਆ ਏਨਾ ਖਵਾਲੇ ਘਾਹ॥
- ਮਾਝ ੧, ਵਾਰ ੧੪ਸ, ੧, ੧ : ੧ (144)

**ਚਾਤ੍ਰਿਕ** – ਪਪੀਹਾ, ਸਾਰੰਗ, ਵੇਖੋ 'ਪਪੀਹਾ'
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ **ਚਾਤ੍ਰਿਕ** ਮੇਹ॥
- ਸਿਰੀ ੧, ਅਸ ੧੧, ੩ : ੧ (60)

**ਚਾਤ੍ਰਿਕੁ** – ਸਾਰੰਗ, ਵੇਖੋ 'ਚਾਤ੍ਰਿਕੁ'
**ਚਾਤ੍ਰਿਕੁ** ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ॥
- ਆਸਾ ੫, ਛੰਤ ੩, ੩ :੧ (454)

**ਚਾਤ੍ਰਿਕੋ** – ਪਪੀਹਾ, ਸਾਰੰਗ, ਵੇਖੋ 'ਪਪੀਹਾ'
ਬੂੰਦ ਵਿਹੂਣਾ **ਚਾਤ੍ਰਿਕੋ** ਕਿਉ ਕਰਿ ਤ੍ਰਿਪਤਾਵੈ॥
- ਜੈਤ ੫, ਵਾਰ ੧੨ : ੨ (708)

**ਚਿੜੀ** – ਇਕ ਪ੍ਰਸਿੱਧ ਪੰਛੀ, ਆਕਾਰ 15 ਸੈਂਟੀਮੀਟਰ ਹੁੰਦਾ ਹੈ। ਰੰਗ ਭੂਰਾ-ਬਾਦਾਮੀ ਜਿਸ ਦੇ ਕਾਲੀਆਂ ਧਾਰੀਆਂ ਹੁੰਦੀਆਂ ਹਨ।

**ਚਿੜੀ** ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥
– ਗਉ ੫, ਵਾਰ ੬ਸ, ੫, ੧ : ੧ (319)

ਅਧੁ ਗੁਜਾ **ਚਿੜੀ** ਕਾ ਚੁਗਣੁ ਗੈਣਿ ਚੜੀ ਬਿਲਲਾਇ॥
– (1285)

**ਚੀਟੀ** – ਕੀੜੀ, ਕੀੜੇ ਵੇਖੋ 'ਕਿਰਮ'

ਕਹਿ ਕਬੀਰ ਕੁਲ ਜਾਤਿ ਪਾਤਿ ਤਜਿ **ਚੀਟੀ** ਹੋਇ ਚੁਨਿ ਖਾਈ॥
– ਰਾਮ ਕਬ, ੧੨, ੨ : ੨ (972)

ਏਕਲ ਮਾਟੀ ਕੁੰਜਰ **ਚੀਟੀ** ਭਾਜਨ ਹੈ ਬਹੁ ਨਾਨਾ ਰਹੇ॥
– ਮਾਲੀ ਨਾਮ ੩, ੧ : ੧ (988)

**ਚੀਤੇ** – ਚਿਤਰਾ, ਇਕ ਜੰਗਲੀ ਜਾਨਵਰ, ਇਹ ਮਾਸਖੋਰ, ਬਿਲੀਆਂ ਦੇ ਪ੍ਰਵਾਰ ਵਿਚ ਆਉਂਦਾ ਹੈ। ਸੰਸਾਰ ਵਿਚ ਇਸ ਦੀਆਂ 12,000 ਤੋਂ 15,000 ਤਕ ਕਿਸਮਾਂ ਹਨ। ਇਸ ਦਾ ਆਕਾਰ 1.12-1.40 ਮੀਟਰ ਤਕ ਹੈ। ਨਰ ਦਾ ਭਾਰ 55 ਕਿਲੋ ਅਤੇ ਮਾਦਾ ਦਾ 40 ਕਿਲੋ ਤਕ ਹੁੰਦਾ ਹੈ। ਇਸ ਦੀ ਰਫਤਾਰ 105 ਕਿਲੋਮੀਟਰ ਪ੍ਰਤੀ ਘੰਟਾ ਹੈ।

ਬੰਤਰ **ਚੀਤੇ** ਅਰੁ ਸਿੰਘਾਤਾ॥
– ਭੈਰ ਕਬ, ੧੩, ੪ : ੨ (1160)

**ਚੂਹਾ** – ਮੂਸਾ, ਪੂਛਲ ਵਾਲਾ ਇਕ ਛੋਟਾ ਜੀਵ ਜੋ ਘਰਾਂ ਤੇ ਖੇਤਾਂ ਵਿਚ ਅਨਾਜ ਖਾਂਦਾ ਅਥਵਾ ਖਰਾਬ ਕਰਦਾ ਹੈ।

ਜਮੁ **ਚੂਹਾ** ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ॥
– ਗਉ ੪, ਵਾਰ ੯ਸ, ੪, ੧ : ੫ (304)

**ਚੂਹਾ** ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥
– (1286)

**ਛਤਾਰਾ** – (ਸੰ. ਛਤਰਾ) ਛਤਰਾ, ਭੇਡੂ, ਮੀਢਾ, ਵੇਖੋ 'ਭੇਡ'

ਬਿਨੁ ਸਿਮਰਨ ਜੈਸੇ ਸੀਙ **ਛਤਾਰਾ**॥
– ਗਉ ੫, ੭, ੪ : ੧ (239)

**ਛੇਲ** – (ਸੰ. ਛੇਲਕ) ਭੇਡ ਦਾ ਬੱਚਾ, ਛੇਲਾ, ਮੇਂਮਣਾ

ਕੁਦਮ ਕਰੈ ਗਾਡਰ ਜਿਉ **ਛੇਲ**॥
– ਰਾਮ ੫, ੫੨, ੧ : ੩ (899)

**ਜੰਤ੍ਰ** – ਪਸ਼ੂ

ਜੀਅ **ਜੰਤ੍ਰ** ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ॥
– ਸੋਰ ੫, ੫੦, ੧ : ੧ (621)

**ਜੀਅ ਜੰਤ** – ਜੀਵ, ਵਡੇ ਛੋਟੇ ਜੀਅ

ਸਭਿ ਤੁਝੈ ਧਿਆਵਹਿ **ਜੀਅ ਜੰਤ** ਹਰਿ ਸਾਰੰਗ ਪਾਣਾ॥
– ਸਿਰੀ ੪, ਵਾਰ ੪ : ੩ (84)

**ਜੀਅਜੰਤੁ** – ਇਕ ਵੱਡੇ ਜੀਵ, ਵੇਖੋ 'ਜੀਅ ਜੰਤ'

ਜਿਤੁ ਹਰਿਆ ਸਭੁ **ਜੀਅ ਜੰਤੁ**॥

– ਬਸੰ ੩, ੧, ੧ : ੨ (1172)

**ਜੂਈ –** ਜੂਆਂ, ਛੋਟੇ ਕਿਰਮ

ਮਲੁ **ਜੂਈ** ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥

– ਗਉ ੪, ਵਾਰ ੧੨ਸ, ੪, ੧ : ੧ (306)

**ਜੋਕ –** ਪਾਣੀ ਤੇ ਨਮੀ ਵਿਚ ਰਹਿਣ ਵਾਲਾ ਇਕ ਕੀੜਾ ਜੋ ਥੈਲੀ ਦੀ ਸ਼ਕਲ ਦਾ ਹੁੰਦਾ ਹੈ ਤੇ ਸਰੀਰ ਨੂੰ ਚਿੰਬੜ ਕੇ ਖ਼ੂਨ ਚੂਸ ਲੈਂਦਾ ਹੈ।

ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕਸਟੀ ਤਨਿ **ਜੋਕ**॥

– ਸਾਰ ਸੂਰ ੧, ੨ : ੧ (1253)

**ਝਾਗਿ –** ਮੱਛੀ, ਵੇਖੋ 'ਮੀਨ'

ਬਿਬਲੁ **ਝਾਗਿ** ਸਹਜਿ ਪਰਗਾਸਿਆ॥

– ਪ੍ਰਭਾ ੧, ੧੩, ੧* : ੨ (1331)

**ਟੀਡੁ –** ਟਿੱਡਾ, ਹੋਰ ਵੇਖੋ 'ਅਕਤਿਡਾ'

ਰਥ ਫਿਰੈ ਛਾਇਆ ਧਨ ਤਾਕੈ **ਟੀਡੁ** ਲਵੈ ਮੰਝਿ ਬਾਰੇ॥

– ਤੁਖਾ ੧, ਬਾਰਾ ੮ : ੪ (1108)

**ਢੋਰ –** ਹਲ/ ਗਡੇ ਅੱਗੇ ਜੋਤਿਆ ਜਾਣ ਵਾਲਾ ਪਸ਼ੂ, ਡੰਗਰ,

ਅਨਿਕ ਰਸਾ ਖਾਵੇ ਜੈਸੇ **ਢੋਰ**॥

– ਗਉ ੫, ੧੨੪, ੧ : ੧ (190)

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ **ਢੋਰ**॥

– ਗਉ ੫, ਬਾਅ ੬ਸ, : ੧ (251)

ਓਹੁ ਜਨਮਿ ਨ ਮਰੈ ਰੇ ਸਾਕਤ **ਢੋਰ**॥

– ਭੈਰ ੫, ੧, ੨ : ੨ (1136)

**ਢੋਰੈ –** ਡੰਗਰ, ਵੇਖੋ 'ਢੋਰ'

ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ **ਢੋਰੈ**॥

– ਮਾਰ ੧, ਅਸ ੭, ੧ : ੪ (1012)

**ਤਾਜਨਿ –** ਚੰਗੀ ਨਸਲ ਦੀ ਅਰਬੀ ਘੋੜੀ

ਇਕ **ਤਾਜਨਿ** ਤੁਰੀ ਚੰਗੇਰੀ॥

– ਧਨਾ, ਧੰਨਾ ੧, ੨ : ੨ (695)

**ਤਾਜੀ –** ਅਰਬੀ ਨਸਲ ਦਾ ਘੋੜਾ

**ਤਾਜੀ** ਰਥ ਤੁਖਾਰ ਹਾਥੀ ਪਾਖਰੇ॥

– ਮਾਝ ੧, ਵਾਰ ੮ : ੫ (141)

**ਤੁਖਾਰ –** ਤੁਖਾਰ ਦਾ ਘੋੜਾ, ਉਤਰ ਪਛਮ ਦਾ ਇਕ ਦੇਸ਼ ਜਿਥੋਂ ਦੇ ਘੋੜੇ ਉਤਮ ਨਸਲ ਦੇ ਮੰਨੇ ਜਾਂਦੇ ਹਨ।

ਤਾਜੀ ਰਥ **ਤੁਖਾਰ** ਹਾਥੀ ਪਾਖਰੇ॥

– ਮਾਝ ੧, ਵਾਰ ੮ : ੫ (141)

**ਤੁਰਕੀ -** ਤੁਰਕਸਤਾਨ ਦੇ ਘੋੜਿਆਂ ਦੀ ਇਕ ਉੱਚੀ ਨਸਲ
ਤਾਜੀ **ਤੁਰਕੀ** ਸੁਇਨਾ ਰੁਪਾ ਕਪੜ ਕੇਰੇ ਭਾਰਾ॥
- ਗਉ ੧, ੧੩, ੪ : ੧ (155)

**ਤੁਰੰਗੁ -** (ਸੰ. ਤੁਰੰਗ), ਘੋੜੇ, ਤੇਜ਼ ਚਲਣ ਵਾਲੇ ਘੋੜੇ
ਕਬਹੂ ਤੂਰੈ **ਤੁਰੰਗ** ਨਚਾਵੈ॥
- ਭੈਰ ਨਾਮ, ਪ, ੨ : ੧ (1164)

**ਤੁਰੀ -** ਘੋੜੀ, ਘੋੜੇ ਦੀ ਮਦੀਨ
ਮਨ ਅਸਵਾਰ ਜੈਸੇ ਤੁਰੀ ਸੀਗਾਰੀ॥
- ਗਉ ਪ, ੧੬੦, ੧ : ੧ (198)
ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ **ਤੁਰੀ** ਚੜ੍ਹਾਇਆ॥
- ਵਡ ੪, ਘੋੜੀ ੧, ੩ : ਪ (575)

**ਤੁਰੇ -** ਘੋੜੇ
ਲੈ **ਤੁਰੇ** ਸਉਦਾਗਰੀ ਸਉਦਾਗਰੁ ਧਾਵੈ॥
- ਗਉ ੪, ੪੭, ੨ : ੧ (166)

**ਤੇਜਣਿ -** ਤੇਜ਼ ਚਾਲ ਵਾਲੀ ਘੋੜੀ
ਦੇਹ **ਤੇਜਣਿ** ਜੀ ਰਾਮਿ ਉਪਾਇਆ ਰਾਮ॥
- ਵਡ ੪, ਘੋੜੀ ੧, ੧ : ੧ (575)
ਘੋੜੀ **ਤੇਜਣਿ** ਦੇਹ ਰਾਮਿ ਉਪਾਇਆ ਰਾਮ॥
- ਵਡ ੪, ਘੋੜੀ ੧, ੪ : ੧ (575)

**ਤੇਜਨੜੀ -** ਘੋੜੀ, ਤੇਜ਼ ਚਲਣ ਵਾਲੀ ਘੋੜੀ
ਦੇਹ **ਤੇਜਨੜੀ** ਹਰਿ ਨਵਰੰਗੀਆ ਰਾਮ
- ਵਡ ੪, ਘੋੜੀ ੨, ੧ : ੧ (576)

**ਤੋਤ -** ਤੋਤਾ ਦੇ
ਗਨਿਕਾ ਉਧਰੀ ਹਰਿ ਕਹੈ **ਤੋਤ**॥
- ਬਸੰ ਪ, ਅਸ ੧, ੨ : ੧ (1192)

**ਦਾਦਰ -** (ਸੰ. ਦੱਦਰ) ਡੱਡੂ, ਮੇਂਡਕ, ਪਾਣੀ ਵਿਚ ਰਹਿਣ ਵਾਲਾ ਦੁਮ ਰਹਿਤ ਇਕ ਜੀਵ, ਸੰਸਾਰ ਵਿਚ ਇਸ ਦੀਆਂ 4400 ਜਾਤੀਆਂ ਹਨ। ਆਕਾਰ 1-30 ਸੈਂਟੀਮੀਟਰ ਹੁੰਦਾ ਹੈ।
**ਦਾਦਰ** ਤੂ ਕਬਹਿ ਨ ਜਾਨਸਿ ਰੇ॥
- ਮਾਰੂ ੧, ੪, ੧* : ੧ (990)

**ਦਾਦਰੁ -** ਡੱਡੂ, ਵੇਖੋ 'ਦਾਦਰ'
ਮਨੁ ਮੁਗਧੌ **ਦਾਦਰੁ** ਭਗਤਿ ਹੀਨੁ॥
- ਬਸੰ ੧, ਅਸ ੨, ੩ : ੧ (1188)

**ਦਾਦੁਰ -** ਡੱਡੂ, ਵੇਖੋ 'ਦਾਦਰ'
ਜਿਉ ਭਏ **ਦਾਦੁਰ** ਪਾਨੀ ਮਾਹੀ॥
- ਗਉ ਕਬ, ਪ, ੧ : ੨ (324)

**ਧਉਲੁ -** ਚਿੱਟਾ ਬਲਦ

ਘਰੁ ਮਹਿ ਧਰਤੀ **ਧਉਲੁ** ਪਾਤਾਲ॥

- ਮਾਝ ੩, ਅਸ ੨੮, ੨ : ੧ (126)

ਆਪੇ ਧਰਤੀ **ਧਉਲੁ** ਅਕਾਸੰ॥

- ਮਾਰੂ ੧, ਸੋਲ਼ਾ ੨, ੧ : ੧ (1021)

**ਧਵਲ** - ਚਿੱਟਾ ਬਲਦ, ਪੁਰਾਣਾ ਅਨੁਸਾਰ ਉਹ ਬੈਲ ਜਿਸ ਨੇ ਪ੍ਰਿਥਵੀ ਨੂੰ ਆਪਣੇ ਸਿੰਗਾਂ ਤੇ ਚੁੱਕਿਆ ਹੋਇਆ ਹੈ।

ਸੁਣਿਐ ਧਰਤਿ **ਧਵਲ** ਆਕਾਸ॥

- ਜਪੁ ੧, ੮ : ੨ (2)

**ਧਵਲੈ** - ਚਿੱਟਾ ਬਲਦ, ਵੇਖੋ 'ਧਵਲ'

**ਧਵਲੈ** ਉਪਰਿ ਕੇਤਾ ਭਾਰਿ॥

- ਜਪੁ ੧, ੧੬ : ੧੦ (3)

**ਧੇਣਵਾ** - ਗਊਆਂ, ਵੇਖੋ 'ਗਊ'

ਨਦੀਆ ਹੋਵਹਿ **ਧੇਣਵਾ** ਸੁੰਮ ਹੋਵਹਿ ਦੁਧੁ ਘੀਉ॥

- ਮਾਝ ੧, ਵਾਰ ੯ਸ, ੧, ੧ : ੧ (141)

**ਧੇਣੁ** - ਗਊ ਭਾਵ ਕਾਮਧੇਨੁ ਗਊ, ਵੇਖੋ 'ਗਊ'

ਸੰਤ ਸਭਾ ਗੁ ਪਾਈਐ ਮੁਕਤਿ ਪਦਾਰਥੁ **ਧੇਣੁ**॥

- ਸਿਰੀ ੧, ੧੨, ੧* : ੨ (18)

**ਧੇਨ** - ਗਊ ਭਾਵ ਕਾਮਧੇਨ ਗਊ, ਵੇਖੋ 'ਗਊ'

ਅੰਮ੍ਰਿਤ ਸਸੀਆ **ਧੇਨ** ਲਛਿਮੀ ਕਲਪਤਰ ਸਿਖਰਿ ਸੁਨਾਗਰਾ ਨਦੀ ਚੇ ਨਾਥੰ॥

- ਧਨਾ ਤ੍ਰਿਲੋ ੧, ੪ : ੧ (695)

**ਧੇਨੁ** - ਗਊ, ਵੇਖੋ 'ਗਊ'

**ਧੇਨੁ** ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥

- ਮਾਝ ੫, ਬਾਰਾ ੧ : ੩ (133)

ਦੁਧ ਬਿਨੁ **ਧੇਨੁ** ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਹੀ॥

- ਆਸਾ ੧, ੧੯, ੧ : ੧ (354)

**ਧੌਲੁ** - ਬਲਦ

**ਧੌਲੁ** ਧਰਮੁ ਦਇਆ ਕਾ ਪੂਤੁ॥

- ਜਪੁ ੧, ੧੬ : ੭ (3)

**ਨਾਗ** - ਸੱਪ

ਕੇਤੇ **ਨਾਗ** ਕੁਲੀ ਮਹਿ ਆਏ ਕੇਤੇ ਪੰਖ ਉਡਾਏ॥

- ਗਉ ੧, ੧੭, ੨ : ੨ (156)

**ਨਾਗਹ** - ਹਾਥੀ ਦੀ

ਆਰੂੜਤੇ ਅੁਸ ਰਥ **ਨਾਗਹ** ਬੁਝੰਤੇ ਪ੍ਰਭ ਮਾਰਗਹ॥

- ਸਸ ੫, ੨੯ : ੩ (1356)

**ਨਾਗਨਿ** - ਸਪਨੀ, ਨਾਗ ਦੀ ਮਾਦਾ

**ਨਾਗਨਿ** ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥

- ਗਉੜ ੧, ੧੯, ੪ : ੧ ( (157)

**ਨਾਗਨੀ** - ਸਪਨੀ, ਵੇਖੋ 'ਨਾਗਨਿ'

ਮਾਇਆ ਹੋਈ **ਨਾਗਨੀ** ਜਗਤਿ ਰਹੀ ਲਪਟਾਇ॥

- ਗੂਜ ੫, ਵਾਰ ੫ਸ, ੩, ੨ : ੧ (510)

**ਨਾਗਾ** - ਸਪਾਂ ਨੂੰ, ਵੇਖੋ 'ਨਾਗ'

**ਨਾਗਾ** ਮਿਰਗਾ ਮਛੀਆ ਰਸੀਆ ਅਰਿ ਧਨੁ ਹੋਇ॥

- ਮਲਾ ੧, ਵਾਰ ੨ਸ, ੧, ੧ : ੨ (1279)

**ਨਾਗਾਦਿ** - ਨਾਗ ਆਦਿਕ, ਸ਼ੇਸ਼ਨਾਗ, ਆਦਿਕ

ਗੁਣ ਗਾਵਹਿ ਪਾਯਾਲਿ ਭਗਤ **ਨਾਗਾਦਿ** ਭੁਯੰਗਮ॥

- ਸਵ ੧, ੯ : ੧ (1390)

**ਨਾਗੀ** - ਸਪਾਂ ਨੂੰ, ਵੇਖੋ 'ਨਾਗ'

ਮੰਤ੍ਰੀ ਹੋਇ ਅਠੂਹਿਆ **ਨਾਗੀ** ਲਗੈ ਜਾਇ॥

- ਮਾਝ ੧, ਵਾਰ ੨੨ਸ, ੨, ੧ : ੧ (148)

**ਪਸੁ** - ਪਸ਼ੂ, ਜਾਨਵਰ, ਡੰਗਰ

ਕੁਦਮ ਕੇ **ਪਸੁ** ਪੰਖੀਆ ਦਿਸੈ ਨਾਹੀ ਕਾਲੁ॥

- ਸਿਰੀ ੫, ੭੩, ੨ : ੧ (43)

**ਪਸੂ** - ਜਾਨਵਰ, ਵੇਖੋ 'ਪਸੁ'

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ **ਪਸੂ** ਉਪਾਏ॥

- ਗਉ ੧, ੧੭, ੨ : ੧ (156)

ਮਨਮੁਖ ਤਤੁ ਨ ਜਾਣਨੀ **ਪਸੂ** ਮਾਹਿ ਸਮਾਨਾ॥

- ਮਾਰੂ ੧, ਅਸ ੧, ੩ : ੩ (1009)

**ਪਸੂਆ** - ਡੰਗਰ, ਜਾਨਵਰ, ਵੇਖੋ 'ਪਸੁ'

ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ **ਪਸੂਆ**॥

- ਗਉ ੫, ੧੨੭*, ੧* : ੨ (206)

**ਪੰਖ** - ਪੰਛੀ, ਇੱਕ ਖੰਭਾਂ ਵਾਲਾ ਜੀਵ

ਕੇਤੇ ਨਾਗ ਕੁਲੀ ਮਹਿ ਆਏ ਕੇਤੇ **ਪੰਖ** ਉਡਾਏ॥

- ਗਉ ੧, ੧੭, ੨ : ੨ (156)

ਫਰੀਦਾ **ਪੰਖ** ਪਰਾਹੁਣੀ ਦੁਨੀ ਸੁਹਾਵਾ ਬਾਗੁ॥

- ਸਲੋ ਫਰ, ੭੯ : ੧ (1382)

**ਪੰਖਣੂ** - ਪੰਛੀ, ਖੰਭਾ ਵਾਲਾ ਜੀਵ

ਖੇਲਿ ਗਏ ਸੇ **ਪੰਖਣੂ** ਜੋ ਚੁਗ ਦੇ ਸਰ ਤਲਿ॥

- ਸਿਰੀ ੧, ਅਸ ੧੧, ੮ : ੧ (60)

ਨਾਰਿ ਨ ਪੁਰਖੁ ਨ **ਪੰਖਣੂੰ** ਸਾਚਉ ਚਤੁਰੁ ਸਰੂਪੁ॥

- ਮਾਰੂ ੧, ਅਸ ੩, ੭ : ੨ (1010)

**ਪੰਖਿ -** ਪੰਛੀ
ਬਿਰਖ ਬਸੇਰੋ **ਪੰਖਿ** ਕੋ ਤੈਸੋ ਇਹੁ ਸੰਸਾਰੁ॥
- ਗਉੜੀ ਕਬ, ੬੪, ੧ : ੨ (337)

**ਪੰਖੀ -** ਪੰਛੀ
**ਪੰਖੀ** ਹੋਇ ਕੈ ਜੇ ਭਵਾ ਜੈ ਅਸਮਾਨੀ ਜਾਉ॥
- ਸਿਰੀ ੧, ੨, ੩ : ੧ (14)

**ਪੰਖੀਅਲੋ -** ਪੰਛੀ

ਜਿਉ ਆਕਾਸੈ ਭੰਖੀਅਲੋ ਖੋਜ ਨਿਰਖਿਓ ਨ ਜਾਈ॥
- ਗੂਜ ਨਾਮ, ੨, ੨ : ੧ (525)

**ਪੰਖੀਆਂ -** ਪੰਛੀਆਂ
ਫਰੀਦਾ ਹਉ ਬਲਿਹਾਰੀ ਤਿਨ੍ **ਪੰਖੀਆ** ਜੰਗਲਿ ਜਿੰਨ੍ਾ ਵਾਸੁ॥
- ਸਲੋ ਫਰ, ੧੦੧ : ੧ (1383)
ਚਲਿ ਚਲਿ ਗਈਆ **ਪੰਖੀਆ** ਜਿਨ੍ਹੀ ਵਸਾਏ ਤਲ॥
- ਸਲੋ ਫਰ, ੬੬ : ੧ (1381)

**ਪੰਖੇਰੂ -** ਪੰਛੀ
ਮਤਿ **ਪੰਖੇਰੂ** ਕਿਰਤੁ ਸਾਥਿ ਕਬ ਉਤਮ ਕਬ ਨੀਚ॥
- ਮਾਝ ੧, ਵਾਰ ੨੧ਸ, ੧, ੨ : ੧ (147)

**ਪਤੰਗ -** ਪਰਵਾਨਾ, ਭੰਬਟ, ਪਤੰਗਾ, ਭੌਰਾ
ਕਬਹੂ ਕੀਟ ਹਸਤਿ **ਪਤੰਗ** ਹੋਇ ਜੀਆ॥
- ਗਉ ੫, ਸੁਖ ੧੧, ੭ : ੫ (277)
ਲਪਟਿ ਰਹਿਓ ਰਸਿ ਲੋਭਿ **ਪਤੰਗ**॥
- ਗਉ ੫, ਸੁਖ ੧੫, ੪ : ੮ (283)

**ਪਤੰਗਮ -** ਪਤੰਗੇ
ਅਸਥਾਵਰ ਜੰਗਮ ਕੀਟ **ਪਤੰਗਮ** ਘਟਿ ਘਟਿ ਰਾਮੁ ਸਮਾਨਾ ਰੇ॥
- ਮਾਲੀ ਨਾਮ ੩, ੧ : ੨ (988)

**ਪਤੰਗਾ -** ਪਰਵਾਨਾ, ਭੌਰਾ, ਵੇਖੋ 'ਪਤੰਗ'
ਕਈ ਜਨਮ ਭਏ ਕੀਟ **ਪਤੰਗਾ**॥
- ਗਉ ੫, ੧੨, ੧ : ੧ (176)

**ਪਤੰਗੁ -** ਪਤੰਗਾ, ਕੀੜਾ
ਭ੍ਰਿੰਗ **ਪਤੰਗੁ** ਕੁੰਚਰੁ ਅਰੁ ਮੀਨਾ॥
- ਗਉ ੧, ਅਸ ੧੧, ੩ : ੧ (225)

**ਪਰੰਦਏ -** (ਫ਼ਾ. ਪਰਿੰਦਹ) ਪੰਛੀ, ਪਰਿੰਦੇ
**ਪਰੰਦਏ** ਨ ਗਿਰਾਹ ਜਰ॥
- ਮਾਝ ੧, ਵਾਰ ੧੩ਸ, ੧, ੬ : ੧ (144)

**ਫਨਿੰਦ -** ਸ਼ੇਸ਼ਨਾਗ, ਸੱਪਾਂ ਦਾ ਰਾਜਾ

ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਧਿ ਦੇਣ ਸਹਸ ਮੁਖ **ਫਨਿੰਦ** ਜੀਉ॥

- ਸਵ ੪, ਗਯੰ ੯ : ੩ (1403)

**ਫੀਲ –** (ਅ. ਫੀਲ) ਹਾਥੀ, ਹਸਤੀ

**ਫੀਲੁ** ਰਬਾਬੀ ਬਲਦ ਪਖਾਵਜ ਕਊਆ ਤਾਲ ਬਜਾਵੈ॥

- ਆਸਾ ਕਬ, ੬, ੧ : ੧ (477)'

**ਬਕਰਾ –** ਇਕ ਚੌ ਟੰਗਾ ਨਰ ਪਸ਼ੂ ਜਿਸ ਦੀ ਬਲੀ ਦਿਤੀ ਜਾਂਦੀ ਹੈ ਮਾਸ ਖਾਧਾ ਜਾਂਦਾ ਹੈ।

ਕੁਹਿ ਬਕਰਾ ਰਿੰਨਿ੍ ਖਾਇਆ ਸਭੁ ਕੋ ਆਖੈ ਪਾਇ॥

- ਆਸਾ ੧, ਵਾਰ ੧੫ਸ, ੧, ੨ : ੪ (471)

**ਬਕਰੀ –** ਇਕ ਚੌਟੰਗੀ ਮਦੀਨ ਪਸ਼ੂ, ਬਕਰੇ ਦਾ ਇਸਤ੍ਰੀ ਲਿੰਗ

ਆਪੇ ਹੀ ਭਉ ਪਾਇਦਾ ਪਿਆਰਾ ਬੰਨਿ **ਬਕਰੀ** ਸੀਹੁ ਹਢਾਇਆ॥

- ਸੋਰ ੪, ੪, ੨ : ੩ (606)

**ਬਗ –** ਬਗਲਾ, ਚਿੱਟੇ ਰੰਗ ਦਾ ਇਕ ਪੰਛੀ ਜੋ ਮੱਛੀਆਂ ਖਾਂਦਾ ਹੈ। ਇਸ ਦੀ ਧੌਣ ਤੇ ਟੰਗਾਂ ਲੰਮੀਆਂ ਹੁੰਦੀਆਂ ਹਨ।

**ਬਗ** ਜਿਉ ਲਾਇ ਬਹੈ ਨਿਤ ਧਿਆਨਾ॥

- ਗਉ ੩, ਅਸ ੨, ੬ : ੨ (230)

**ਬਗਾ –** ਬਗਲਾ, ਬਗਲੇ, ਵੇਖੋ 'ਬਗ'

ਹੰਸਸਿ ਹੰਸਾ ਬਗ ਸੇ **ਬਗਾ** ਘਟ ਘਟ ਕਰੇ ਬੀਚਾਰੁ॥

- ਆਸਾ ੧, ਛੰਤ ੪, ੧ : ੫ (438)

**ਬਗਾ** ਬਗੇ ਕਪੜੇ ਤੀਰਥ ਮੰਝਿ ਵਸੰਨਿ੍

- ਸੂਹੀ ੧, ੩, ੩ : ੧ (729)

ਠਗ ਦਿਸਟਿ **ਬਗਾ** ਲਿਵ ਲਾਗਾ॥

- ਪ੍ਰਭਾ ਬੇਣੀ, ੧, ੧ : ੩ (1351)

**ਬਗਾ –** ਬਗਲਾ, ਬਗਲੇ, ਵੇਖੋ 'ਬਗ'

ਹੰਸਾ ਵੇਖਿ ਤਰੰਦਿਆ **ਬਗਾ** ਭਿ ਆਯਾ ਚਾਉ॥

- ਵਡ ੪, ਵਾਰ ੧ਸ, ੩, ੩ : ੧ (585)

**ਬਗੁ –** ਬਗਲਾ, ਵੇਖੋ 'ਬਗ'

ਮਨਮੁਖੁ ਸਦਾ **ਬਗੁ** ਮੈਲਾ ਹਉਮੈ ਮਲੁ ਲਾਈ॥

- ਮਾਝ ੩, ਅਸ ੩੨, ੬ : ੧ (128)

**ਬਗੁਲ –** ਬਗਲਿਆਂ ਵਾਂਗ, ਵੇਖੋ 'ਬਗ'

ਸਿਲ ਪੂਜਸਿ **ਬਗੁਲ** ਸਮਾਧੰ॥

- ਆਸਾ ੧, ਵਾਰ ੧੪ਸ, ੧, ੨ : ੨ (470)

**ਬਗੁਲਾ –** ਬਗਲਿਆਂ ਵਾਂਗ, ਵੇਖੋ 'ਬਗ'

ਕਿਆ ਹੰਸੁ ਕਿਆ **ਬਗੁਲਾ** ਜਾ ਕਉ ਨਦਰਿ ਕਰੇਇ॥

- ਸਿਰੀ ੪, ਵਾਰ ੨੦ ਸ, ੧, ੨ : ੧ (91)

**ਬਗੁਲਾਰੇ** - ਬਗਲੇ ਵਾਂਗ, ਵੇਖੋ 'ਬਗ'
ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ **ਬਗੁਲਾਰੇ**॥
- ਗਉ ੪, ਵਾਰ ੨੧ਸ, ੪, ੧ : ੨ (312)

**ਬਗੁਲੇ** - ਬਗਲੇ, ਵੇਖੋ 'ਬਗ'
**ਬਗੁਲੇ** ਜਿਉ ਰਹਿਆ ਪੰਖ ਪਸਾਰਿ॥
- ਭੈਰ ੫, ੫੪, ੩ : ੩ (1152)

**ਬਗੇ** - ਬਗਲੇ, ਵੇਖੋ 'ਬਗ'
ਘੁਟਿ ਘੁਟਿ ਜੀਆ ਖਾਵਣੇ **ਬਗੇ** ਨ ਕਹੀਅਨਿ॥
- ਸੂਹੀ ੧, ੩, ੩ : ੨ (729)

**ਬਛਰਾ** - ਵੱਛਾ, ਗਉ ਦਾ ਜਾਇਆ
ਪਾਚ ਕੋਸ ਪਰ ਗਊ ਚਰਾਵਤ ਚੀਤੁ ਸੁ **ਬਛਰਾ** ਰਾਖੀਅਲੇ॥
- ਰਾਮ ਨਾਮ, ੧, ੩ : ੨ (972)
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ **ਬਛਰਾ** ਖੀਰੁ ਪੀਐ॥
ਪ੍ਰਭਾ ੧, ੭, ੪ : ੧ (1329)

**ਬਛਰਾਕ** - ਵੱਛਾ, ਵੇਖੋ 'ਬਛਰਾ'
ਹਰਿ ਕੇ ਸੰਤ ਮਿਲੇ ਹਰਿ ਮਿਲਿਆ ਜੈਸੇ ਗਊ ਦੇਖਿ **ਬਛਰਾਕ**॥
- ਕਾਨ ੪, ੪, ੨ : ੨ (1295)

**ਬਛਰੂ** - ਛੋਟਾ, ਵੱਛਾ
ਆਪੇ **ਬਛਰੂ** ਗਊ ਖੀਰੁ॥
- ਬਸੰ ੪, ਅਸ ੭, ੩ : ੧ (1190)

**ਬਛਰੇ** - ਛੋਟਾ ਵੱਛਾ
ਪਹਿਲੇ ਦੂਧ ਬਿਟਾਰਿਓ **ਬਛਰੈ** ਬੀਠਲੁ ਭੈਲਾ ਕਾਇ ਕਰਉ॥
- ਆਸਾ ਨਾਮ, ੨, ੩ : ੨ (485)

**ਬਛੁਰਾ** - ਵੱਛਾ, ਗਉ ਦਾ ਜਾਇਆ॥
ਜਿਉ **ਬਛੁਰਾ** ਦੇਖਿ ਗਊ ਸੁਖੁ ਮਾਨੈ ਤਉ ਨਾਨਕ ਹਰਿ ਗਲਿ ਲਾਈਐ ਰੇ॥
- ਕੇਦਾ ੪, ੧, ੪ : ੨ (1118)

**ਬੰਤਰ** - ਬਾਂਦਰ, ਇਕ ਜੰਗਲੀ ਜੀਵ
**ਬੰਤਰ** ਚੀਤੇ ਅਰੁ ਸਿੰਘਾਤਾ॥
- ਭੈਰ ਕਬ, ੧੩, ੪ : ੨ (1160)
**ਬੰਤਰ** ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ॥
- ਸਲੋ ੧, ੨੫ : ੨ (1412)

**ਬਬੀਹਾ** - ਪਪੀਹਾ, ਚਾਤ੍ਰਿਕ, ਇਕ ਛੋਟਾ ਪੰਛੀ,
ਪ੍ਰਿਉ ਪ੍ਰਿਉ ਚਵੈ **ਬਬੀਹਾ** ਬੋਲੇ ਭੁਇਅੰਗਮ ਫਿਰਹਿ ਡਸੰਤੇ॥
- ਤੁਖਾ ੧, ਬਾਰਾ ੧੦ : ੪ (1108)

**ਬਰਦ** - ਬਲਦ

**ਬਰਦ** ਚੜ੍ਹੇ ਡਉਰੂ ਢਮਕਾਵੈ॥

- ਗੋਂਡ ਨਾਮ, ੬, ੨ : ੨ (874)

**ਬਰਧ -** ਬਲਦ

**ਬਰਧ** ਪਚੀਸਕ ਸੰਗੁ ਕਾਚ॥

- ਬਸੰ ਕਬ, ੬, ੧ : ੨ (1194)

**ਬਲਦ -** ਬਲਦ

ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ **ਬਲਦ** ਭਵੰਦੇ॥

- ਬਿਲਾ ੪, ੬, ੨ : ੨ (800)

**ਬਲਦੁ -** ਬਲਦ

ਓਹੁ ਤੇਲੀ ਸੰਦਾ **ਬਲਦੁ** ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥

- ਗਉ ੪, ਵਾਰ ੧੬ਸ, ੪, ੧ : ੫ (309)

**ਬਲੇਦ -** ਬਲਦ

ਬਲਦ ਭਉ ਭੁਇ ਪਵਿਤੁ ਪਾਣੀ ਸਤਿ ਸੰਤੋਖ **ਬਲੇਦ**॥

- ਰਾਮ ੩, ਵਾਰ ੧੭ਸ, ੧, ੨ : ੧ (955)

**ਬਾਇਸ -** ਕਾਂ, ਵੇਖੋ 'ਕਾਉ'

ਸੁਆਨ ਸੂਕਰ **ਬਾਇਸ** ਜਿਵੈ ਭਟਕਤ ਚਲਿਓ ਊਠਿ॥

- ਮਾਰੂ ਕਬ, ੧, ੧* : ੨ (1105)

**ਬਾਸਾ -** ਇਕ ਸ਼ਿਕਾਰੀ ਪੰਛੀ,ਪੰਛੀ

ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ **ਬਾਸਾ** ਮਾਸ ਦੇਤ ਝਾਟੁਲੀ॥

- ਸਾਰ ੫, ੬੧, ੧ : ੧ (1216)

**ਬਾਸੇ -** ਬਾਸ਼ਾ, ਇਕ ਸ਼ਿਕਾਰੀ ਪੰਛੀ

ਵਸਿ ਆਵਿਹੁ ਵੈ ਜਨ ਇਸੁ ਮਨ ਕਉ ਮਨੁ **ਬਾਸੇ** ਜਿਉ ਨਿਤ ਭਉਦਿਆ॥

- ਸੂਹੀ ੪, ਛੰਤ ੬, ੨ : ੧ (776)

**ਬਾਘੁ -** ਬਗਿਆੜ, ਕੁੱਤੇ ਦੀ ਨਸਲ ਦਾ ਇਕ ਜੰਗਲੀ ਜਾਨਵਰ, ਆਮ ਤੌਰ 'ਤੇ ਰਾਤ ਸਮੇਂ ਨਜ਼ਰੀ ਪੈਂਦਾ ਹੈ।

ਪਾਛੈ **ਬਾਘੁ** ਡਰਾਵਣੋ ਆਗੈ ਟਗਨਿ ਤਲਾਉ॥

- ਸਲੋ ੧, ੭ : ੨ (1410)

**ਬਾਛ-** ਵੱਛਾ, ਬਛਰਾ

ਗਊ **ਬਾਛ** ਕਉ ਸੰਚੈ ਖੀਰੁ॥

- ਸਾਰ ਨਾਮ, ੧, ੨ : ੩ (1252)

**ਬਾਛਰ -** ਵੱਛੇ ਦਾ ਖੁਰ

ਸਾਗਰੁ ਤਰਿਓ **ਬਾਛਰ** ਖੋਜ॥

- ਰਾਮ ੫, ੫੧, ੩ : ੧ (899)

**ਬਾਛਾ -** ਵੱਛਾ, ਬਛਾਰਾ

ਜੈਸੇ ਗਾਇ ਕਾ **ਬਾਛਾ** ਛੂਟਲਾ॥

- ਗੋਡ ਨਾਮ, ੪, ੨ : ੧ (847)

**ਬਾਜ –** ਇਕ ਸ਼ਿਕਾਰੀ ਪੰਛੀ, ਬਾਜ਼ ਨੂੰ ਪਾਲਕੇ ਅਤੇ ਸਿਖਾ ਕੇ ਜੀਵਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ। ਇਸ ਨੂੰ ਗੁਲਾਬ ਚਸ਼ਮ ਪੰਛੀਆਂ ਦਾ ਰਾਜਾ ਆਖਿਆ ਜਾਂਦਾ ਹੈ। ਇਹ ਕੇਵਲ ਮਾਸ ਖਾਕੇ ਗੁਜਾਰਾ ਕਰਦਾ ਹੈ। ਆਪਣੇ ਬੱਚੇ ਨੂੰ ਆਪਣੇ ਮੇਦੇ ਵਿਚੋਂ ਅਧਪਚਿਆ ਮਾਸ ਉਗਲਕੇ ਖਵਾਉਂਦਾ ਹੈ।

ਕੇਲ ਕਰੇਦੇ ਹੰਝ ਨੋ ਅਚਿੰਤੇ **ਬਾਜ** ਪਏ॥

- ਸਲੋ ਫਰ, ੯੯ : ੨ (1383)

**ਬਾਜਾ –** ਇਕ ਪ੍ਰਕਾਰ ਦਾ ਸ਼ਿਕਾਰੀ ਪੰਛੀ, ਵੇਖੋ 'ਬਾਜ'

ਸੀਹਾ **ਬਾਜਾ** ਚਰਗਾ ਕੁਹੀਆ ਏਨਾ ਖਵਾਲੇ ਘਾਹ॥

- ਮਾਝ ੧, ਵਾਰ ੧੪ਸ, ੧, ੧ : ੧ (144)

**ਬਾਜਾਂ –** ਸ਼ਿਕਾਰੀ ਪੰਛੀ, ਵੇਖੋ 'ਬਾਜ'

ਹਰਣਾ **ਬਾਜਾਂ** ਤੈ ਸਿਕਦਾਰਾ ਏਨ੍ਹਾ ਪੜਿਆ ਨਾਉ॥

- ਮਲਾ ੧, ਵਾਰ ੨੨ਸ, ੧, ੨ : ੧ (1288)

**ਬਾਬੀਹਾ –** ਇਕ ਜੀਵ, ਪਪੀਹਾ, ਵੇਖੋ 'ਬਬੀਹਾ'

**ਬਾਬੀਹਾ** ਪ੍ਰਿਉ ਬੋਲੇ ਕੋਕਿਲ ਬਾਣੀਆ॥

- ਤੁਖਾ ੧, ਬਾਰਾ ੨ : ੧ (1107)

**ਬਾਬੀਹੇ –** ਪਪੀਹਾ, ਵੇਖੋ 'ਬਬੀਹਾ'

**ਬਾਬੀਹੇ** ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ॥

- ਮਾਝ ੧, ਵਾ ੧੫ਸ, ੩, ੧ : ੩ (1284)

**ਬਾਬੀਹੈ –** ਪਪੀਹਾ, ਵੇਖੋ 'ਬਬੀਹਾ'

**ਬਾਬੀਹੈ** ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ॥

- ਮਲਾ ੧, ਵਾਰ ੧੫ਸ, ੩, ੧ : ੩ (1284)

**ਬਿਸੀਅਰ –** ਜ਼ਹਿਰ ਰਖਨ ਵਾਲਾ, ਸੱਪ

**ਬਿਸੀਅਰ** ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ॥

- ਗਉ ੪, ੬੧, ੩ : ੨ (171)

**ਬਿਸੀਅਰੁ –** ਸੱਪ, ਵੇਖੋ 'ਬਿਸੀਅਰ'

ਬਿਨੁ ਗੁਰ **ਬਿਸੀਅਰੁ** ਡਸੈ ਮਰਿ ਵਾਟ॥

- ਰਾਮ ੧, ਸਿਗੋ ੩੮ : ੫ (942)

**ਬਿਹੰਗ –** ਪੰਛੀ

ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ॥

- ਸਾਰ ੧, ੨, ੨ : ੨ (1197)

**ਬਿਹੰਗਮ –** ਪੰਛੀ ਦੀ ਬ੍ਰਿਤੀ ਵਾਲਾ

ਰਹੈ **ਬਿਹੰਗਮ** ਕਤਹਿ ਨ ਜਾਈ॥

- ਗਉ ਕਬ, ਬਾਅ ੯ : ੩ (340)

**ਬਿਘਿਆੜੀ–** ਭੇੜੀਏ ਦੀ ਮਾਦਾ, ਇਕ ਖੂੰਖਾਰ ਜੰਗਲੀ ਜਾਨਵਰ, ਹੋਰ ਵੇਖੋ 'ਬਾਘ'

ਦਸ **ਬਿਘਿਆੜੀ** ਲਈ ਨਿਵਾਰਿ॥

- ਰਾਮ ੫, ੫੧, ੧ : ੨ (899)

**ਬਿਛੂਅ** – ਅਠੂੰਹਾਂ, ਇਕ ਜੀਵ ਜਿਸ ਦੀ ਪੂਛ ਤੇ ਜ਼ਹਿਰੀਲਾ ਡੰਗ ਹੁੰਦਾ ਹੈ। ਇਹ ਬਹੁਤਾ ਰਾਤ ਸਮੇਂ ਨਿਕਲਦਾ ਹੈ, ਇਸ ਦੀ ਖੁਰਾਕ ਪਤੰਗੇ ਹੁੰਦੇ ਹਨ। ਕਈ 7.5 ਇੰਚ ਤਕ ਆਕਾਰ ਰੱਖਦੇ ਹਨ। ਸੰਸਾਰ ਵਿਚ ਇਸ ਦੀਆਂ ਇਕ ਹਜ਼ਾਰ ਤੋਂ ਵੱਧ ਜ਼ਾਤੀਆਂ ਹਨ।

ਨਾਮੁ ਸੁਨਤ ਜਨੁ **ਬਿਛੂਅ** ਡਸਾਵਾ॥

- ਰਾਮ ੫, ੩੨, ੨ : ੪ (893)

**ਬਿਛੂਆ** – ਅਠੂੰਹਾਂ, ਵੇਖੋ 'ਬਿਛੂਅ'

ਸਾਕਤ ਬਚਨ **ਬਿਛੂਆ** ਜਿਉ ਡਸੀਐ ਤਜਿ ਸਾਕਤ ਪਰੈ ਪਰਾਰੈ॥

- ਨਟ ੪, ਅਸ ੩, ੫ : ੨ (982)

**ਬਿਲਈਆ** – ਬਿੱਲੀ, ਵੇਖੋ 'ਬਿਲਕ'

ਮਾਨਸ ਬਪੁਰਾ ਮੂਸਾ ਕੀਰੋ ਮੀਚੁ **ਬਿਲਈਆ**॥

- ਬਿਲਾ ਕਬ, ੧, ੧ : ੨ (855)

**ਬਿਲਕ** – ਬਿੱਲੀ, ਇਕ ਮਾਸਾਹਾਰੀ ਜੀਵ, ਸੁੰਘਣ ਸ਼ਕਤੀ ਪ੍ਰਬਲ ਹੁੰਦੀ ਹੈ। ਸੰਸਾਰ ਵਿਚ ਬਹੁਤ ਸਾਰੀਆਂ ਜਾਤੀਆਂ ਹਨ।

ਅਖੀ ਪ੍ਰੇਮ ਕਸਾਈਆ ਜਿਉ **ਬਿਲਕ** ਮਸਾਈ ਰਾਮ॥

- ਬਿਲਾ ੪, ੪, ੧ : ੧ (845)

**ਬਿਲਾਈ** – ਬਿੱਲੀ, ਵੇਖੋ 'ਬਿਲਕ'

ਘਰ ਕੀ **ਬਿਲਾਈ** ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ॥

- ਆਸਾ ੫, ੪੪, ੧* ੧ (381)

ਸਿੰਘੁ **ਬਿਲਾਈ** ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ॥

- ਬਿਲਾ ੫, ੩੨, ੩ : ੧ (810)

**ਬੈਲ** – ਬਲਦ

**ਬੈਲ** ਕਉ ਨੇਤ੍ਰਾ ਪਾਇ ਦੁਹਾਵੈ॥

- ਗਉ ੫, ੧੬੦, ੨ : ੧ (198)

**ਬ੍ਰਿਖ** – (ਸੰ. ਬ੍ਰਖ) ਬਲਦ

ਕਈ ਜਨਮ ਹੈਵਰ **ਬ੍ਰਿਖ** ਜੋਇਓ॥

- ਗਉ ੫, ੭੨, ੧ : ੪ (176)

**ਭਉਰੁ** – ਭੌਰਾ, ਇਕ ਪੰਤਗਾ

**ਭਉਰੁ** ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾਨਹ ਬੁਝਾਈ॥

- ਸਿਰੀ ੧, ੨੭, ੨ : ੨ (24)

ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ **ਭਉਰੁ** ਸਿਧਾਇਆ॥

- ਆਸਾ ੧, ਵਾਰ ੩ : ੧ (464)

**ਭਵਰ** – ਭੌਰਾ, ਵੇਖੋ 'ਭਉਰ'

ਚੇਤੁ ਬਸੰਤੁ ਭਲਾ **ਭਵਰ** ਸੁਹਾਵੜੇ॥

- ਤੁਖਾ ੧, ਬਾਰਾ ੫ : ੧ (1108)

**ਭਵਰਹ** – ਪਤੰਗਾ, ਵੇਖੋ 'ਭਉਰ'
ਪਹਿਲੇ ਬਾਸੁ ਲਈ ਹੈ **ਭਵਰਹ** ਬੀਠਲ ਭੈਲਾ ਕਾਇ ਕਰਉ॥
– ਆਸਾ ਨਾਮ, ੨, ੨ : ੨ (485)

**ਭਵਰਲਾ** – ਭੌਰਾ
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ **ਭਵਰਲਾ**॥
– ਧਨਾ ਨਾਮ, ੩, ੨ : ੧ (693)

**ਭਵਰਾ** – ਭੌਰਾ

**ਭਵਰਾ** ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥
– ਆਸਾ ੧, ਛੰਤ ੫, ੨ : ੧ (439)
ਆਪੇ **ਭਵਰਾ** ਫੂਲ ਬੇਲਿ॥
– ਬਸੰ ੧, ਅਸ ੨, ੧ : ੧ (1190)

**ਭਵਰਿ** – ਭੌਰਾ
ਫੂਲੇ **ਭਵਰਿ** ਜਲੁ ਮੀਨਿ ਬਿਸਾਰਿਓ॥
– ਗੂਜ ਰਵਿ, ੧, ੧ : ੨ (525)

**ਭਵਰੁ** – ਭੌਰਾ, ਵੇਖੋ 'ਭਵਰ'
**ਭਵਰੁ** ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰ ਮਾਏ॥
– ਤੁਖਾ ੧, ਬਾਰਾ ੫ : ੫ (1108)

**ਭਾਭੀਰੀ** – ਤਿੱਤਲੀ, ਇਕ ਛੋਟਾ ਜਿਹਾ ਜੀਵ ਜੋ ਫੁਲਾਂ ਦਾ ਰਸ ਚੂਸਦਾ ਹੈ।
**ਭਾਭੀਰੀ** ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥
– ਸੋਰ ੫, ੬੧, ੩ : ੨ (624)

**ਭਿਰੰਗੁ** – ਭੌਰਾ
ਨਾਨਕ ਤਰਵਰੁ ਏਕੁ ਹੈ ਏਕੋ ਫੁਲੁ **ਭਿਰੰਗੁ**॥
– ਮਾਰੂ ੩, ਵਾ ੮ਸ, ੩, ੨ : ੨ (1089)

**ਭੁਇਅੰਗ** – ਸੱਪ ਵੇਖੋ 'ਸਰਪ'
ਰਾਜ **ਭੁਇਅੰਗ** ਪ੍ਰਸੰਗ ਜੈਸੇ ਹਰਿ ਅਬ ਕਛੁ ਮਰਮੁ ਜਨਾਇਆ॥
– ਸੋਰ ਰਵਿ, ੧, ੩ : ੧ (658)

**ਭੁਇਅੰਗਨਿ** – ਸੱਪ ਵੇਖੋ 'ਸਰਪ'
**ਭੁਇਅੰਗਨਿ** ਬਸਰੀਆ॥
– ਬਿਹਾ ੫, ੧, ੧ : ੨ (537)

**ਭੁਇਅੰਗਮ** – ਸੱਪ ਵੇਖੋ 'ਸਰਪ'
ਮਾਇਆ ਬਿਖੁ **ਭੁਇਅੰਗਮ** ਨਾਲੇ॥
– ਮਾਰੂ ੧, ਸੋਲ ੮, ੧੩ : ੧ (1029)

**ਭੁਇਅੰਗਾ** – ਸੱਪ, 'ਸਰਪ'
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮ ਕੰਕਰ **ਭੁਇਅੰਗਾ**॥
– ਆਸਾ ੪, ੫੯, ੧* : ੨ (367)

**ਭੁਯੰਗ** – ਸੱਪ ਵੇਖੋ 'ਸਰਪ'
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਚੁਰੀ **ਭੁਯੰਗ**॥
– ਸਲੋ ਕਬ, ੪੦ : ੨ (1366)

**ਭਯੰਗੰ** – ਸੱਪ, ਵੇਖੋ 'ਸਰਪ'
ਦਸਨ ਬਿਹੂਨ **ਭਯੰਗੰ** ਮੰਤ੍ਰੰ ਗਾਰੁੜੀ ਨਿਵਾਰੰ॥
– ਗਾਥਾ ੫, ੧੬ : ੧ (1361)

**ਭੁਯੰਗਮ** – ਸੱਪ, ਵੇਖੋ 'ਸਰਪ'

ਮਲਿ ਆਗਰੁ **ਭੁਯੰਗਮ** ਬੇਢਿਓ ਤ ਸੀਤਲਤਾ ਨ ਤਜੰਤ॥
– ਸਲੋ ਕਬ, ੧੭੪ :੨ (1373)

**ਭੁਯੰਗਮੁ** – ਸੱਪ ਵੇਖੋ 'ਸਰਪ'
ਕਬੀਰ ਬਿਰਹੁ **ਭੁਯੰਗਮੁ** ਮਨਿ ਬਸੈ ਮੰਤੁ ਨ ਮਾਨੈ ਕੋਇ॥
– ਸਲੋ ਕਬ, ੭੬ : ੧ (1368)

**ਭੇਡਾਰੇ** – ਭੇਡਾਂ ਵਾਂਗ, ਭੇਡ
ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ **ਭੇਡਾਰੇ**॥
– ਗਉ ੪, ਵਾਰ ੨੧ਸ, ੪, ੧ : ੫ (312)

**ਭੈਸ** – ਮੱਝ, ਦੁੱਧ ਦੇਣ ਵਾਲਾ ਇਕ ਪਸ਼ੂ, ਕਾਲੀ ਚਮੜੀ ਅਤੇ ਸਿੰਗ ਵੀ ਹੁੰਦੇ ਹਨ। ਆਕਾਰ ਪੰਜ ਫੁੱਟ ਅਤੇ ਵਜ਼ਨ ੪00 ਕਿਲੋ ਤਕ ਹੁੰਦਾ ਹੈ।
ਗਊ **ਭੈਸ** ਮਾਗਉ ਲਾਵੇਰੀ॥
– ਧਨਾ ਧਨਾ ੧, ੨ : ੧ (695)

**ਭੈਸਰ** – ਭੈਂਸਾ, ਢਗਾ, ਝੋਟਾ, ਵੇਖੋ 'ਭੈਸ'
ਬਾਣੀਏ ਕੇ ਘਰ ਹੀਂਗੁ ਆਛੈ **ਭੈਸਰ** ਮਾਥੈ ਸੀਗੁਗੋ॥
– ਟੋਡੀ ਨਾਮ ੩, ੨ : ੧ (718)

**ਭੈਸਾ** – ਝੋਟਾ, ਢਗਾ, ਵੇਖੋ 'ਭੈਸ'
ਪਹਿਰਿ ਚੋਲਨਾ ਗਦਹਾ ਨਾਚੈ **ਭੈਸਾ** ਭਗਤਿ ਕਰਾਵੈ॥
– ਆਸਾ ਕਬ, ੬, ੧ : ੨ (477)

**ਭ੍ਰਿੰਗ** – ਭੌਰਾ
ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥
– ਗਉ ੧, ਅਸ ੧੧, ੩ : ੧ (225)

**ਮਸਕੰ** – ਮੱਛਰ, ਇਕ ਛੋਟਾ ਪਤੰਗਾ ਜਿਸ ਦੇ ਕਟਣ ਨਾਲ ਬਿਮਾਰੀਆਂ ਫੈਲਦੀਆਂ ਹਨ। ਇਸ ਦਾ ਆਕਾਰ 3-9 ਮਿਲੀਮੀਟਰ ਹੁੰਦਾ ਹੈ। ਸੰਸਾਰ ਵਿਚ ਇਸ ਦੀਆਂ ਤਕਰੀਬਨ 2500 ਕਿਸਮਾਂ ਹਨ।
**ਮਸਕੰ** ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ॥
– ਸਸ ੫, ੫੫ : ੨ (1359)

**ਮਖੀ** – ਇਕ ਜੀਵ ਜੋ ਗੰਦ ਤੇ ਪਲਦਾ ਤੇ ਛੂਤ ਦੀਆਂ ਬਿਮਾਰੀਆਂ ਫੈਲਾਂਦਾ ਹੈ। ਇਸ ਦੇ ਛੇ ਪੈਰ ਹੁੰਦੇ ਹਨ। ਸੰਸਾਰ ਵਿਚ ਇਸ ਦੀਆਂ 60,000 ਤੋਂ ਲੈ

ਕੇ 100,000 ਜਾਤੀਆਂ ਹਨ। ਆਕਾਰ 1. 6 ਮਿਲੀਮੀਟਰ ਤੋਂ ਲੈ ਕੇ 7.6 ਤਕ ਹੁੰਦਾ ਹੈ।
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ **ਮਖੀ** ਖਾਇਆ॥
- ਵਡ ੧, ਅਲਾ ੫, ੩ : ੫ (582)

**ਮੰਖੀ** – ਮੱਖੀ, ਵੇਖੋ 'ਮਖੀ'
**ਮੰਖੀ** ਮਿਠੈ ਮਰਣਾ॥
- ਮਲਾ ੧, ਵਾਰ ੧੯ਸ, ੧, ੨ : ੧੫ (1286)

**ਮਖੁ** – ਮੱਖੀ, ਵੇਖੋ 'ਮਖੀ'

ਮਿਠੈ **ਮਖੁ** ਮੁਆ ਕਿਉ ਲਏ ਉਡਾਰੀ॥
- ਆਸਾ ੫, ਛੰਤ ੧੧, ੩ : ੧ (460)

**ਮਛਰ**– ਇਕ ਜ਼ਹਿਰੀਲਾ ਉਡਣ ਵਾਲਾ ਕੀਟ ਜਿਸ ਦੀ ਮਦੀਨ ਦੇ ਮਨੁੱਖਾਂ ਅਤੇ ਪਸ਼ੂਆਂ ਨੂੰ ਡੰਗਣ ਨਾਲ ਬਿਮਾਰੀ ਫੈਲਦੀ ਹੈ। ਵੇਖੋ 'ਮਸੰਕ'
**ਮਛਰ** ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥
- ਤੁਖਾ ੧, ਬਾਰਾ ੧੦ : ੫ (1108)

**ਮਛੀ** – ਜਲ ਦਾ ਇਕ ਜੀਵ ਜੋ ਜਲ ਤੋਂ ਬਾਹਰ ਆ ਕੇ ਮਰ ਜਾਂਦਾ ਹੈ। ਇਹ ਪੁਰਾਤਨ ਜੀਵ ਵਿਗਿਆਨੀਆਂ ਅਨੁਸਾਰ 380-480 ਲਖਾਂ ਵਰ੍ਹੇ ਪਹਿਲਾਂ ਹੋਂਦ ਵਿੱਚ ਆਇਆ ਸੀ। ਕੰਡੇ ਵਾਲੀ ਮੱਛੀ ਦੀਆਂ 22,000 ਜਾਤੀਆਂ ਹਨ। ਸੰਸਾਰ ਦੀ 75 ਫੀਸਦੀ ਮੱਛੀ ਸਮੁੰਦਰ ਵਿਚ ਰਹਿੰਦੀ ਹੈ।
ਜਿਉ **ਮਛੀ** ਤਿਉ ਮਾਣਸਾ ਪਵੈ ਅਚਿੰਤਾ ਜਾਲੁ॥
- ਸਿਰੀ ੧, ਅਸ ੪, ੧* : ੨ (55)

**ਮਛੀਆ**– ਮੱਛਲੀਆਂ, ਵੇਖੋ 'ਮੱਛੀ'
ਨਾਗਾ ਮਿਰਗਾ **ਮਛੀਆ** ਰਸੀਆ ਘਰਿ ਧਨੁ ਹੋਇ॥
- ਮਲਾ ੧, ਵਾਰ ੨ਸ, ੧, ੧ : ੨ (1279)

**ਮਛੁਲੀ** – ਮਛੀ, ਹੋਰ ਵੇਖੋ 'ਮਛੀ'
ਆਪੇ ਮਾਛੀ **ਮਛੁਲੀ** ਆਪੇ ਪਾਣੀ ਜਾਲੁ॥
- ਸਿਰੀ ੧, ੨੫, ੨ : ੧ (23)

**ਮੰਜਾਰ** – ਬਿਲਾ, ਬਿਲੀ ਦਾ ਨਰ, ਵੇਖੋ 'ਬਿਲਾਈ'
ਮਿਰਤੁ **ਮੰਜਾਰ** ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ॥
- ਸਮੁ ੫, ੪* : ੫ (1388)

**ਮੰਜਾਰਾ** – ਬਿਲਾ, ਵੇਖੋ 'ਮੰਜਾਰ'
ਸੂਕਰ ਸੁਆਨ ਗਰਧਭ **ਮੰਜਾਰਾ**॥
- ਬਿਲਾ ੧, ਅਸ ੨, ੫ : ੧ (832)

**ਮਤਾਗਲ** – ਹਾਥੀ, ਹੋਰ ਵੇਖੋ 'ਹਸਤ'
ਮਨ ਕੀ ਮਤਿ **ਮਤਾਗਲ** ਮਤਾ॥
- ਆਸਾ ੧, ੯,,੨ : ੧ (351)

**ਮਧੁਕਰੁ** – ਭੌਰਾ

ਮਨੁ ਸੁ **ਮਧੁਕਰੁ** ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥

- ਧਨਾ ਰਵਿ, ੨, ੧ : ੨ (694)

**ਮਧੁਪ** – ਭੌਰਾ, ਸ਼ਹਿਦ ਪੀਣ ਵਾਲਾ,

ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ **ਮਧੁਪ** ਮਖੀਆ॥

- ਆਸਾ ਰਵਿ , ੩, ੨ : ੨ (486)

**ਮਰਕਟ** – ਬਾਂਦਰ, ਵੇਖੋ 'ਬਤੰਰ'

**ਮਰਕਟ** ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥

- ਗਉ ਕਬ, ੫੭, ੨ : ੧ '336)

**ਮਰਕਟਹ**– ਬਾਂਦਰ, ਵੇਖੋ 'ਬਤੰਰ'

ਬਿਖਯੰਤ ਜੀਵੰ ਵਸੁੰ ਕਰੋਤਿ ਨਿਰਤੵੰ ਕਰੋਤਿ ਜਥਾ **ਮਰਕਟਹ**॥

- ਸਸ ੪, ੪੭ : ੨ (1358)

**ਮਾਕੁਰੀ** – (ਸੰ. ਮੱਕਟੀ) ਮਕੜੀ, ਇਕ ਛੋਟਾ ਜੀਵ ਜੋ ਜਾਲ੍ਹਾ ਜਿਹਾ ਬੁਣਦਾ ਹੈ। ਘਰਾਂ ਵਿਚ ਆਮ ਹੁੰਦਾ ਹੈ।

ਇਨ ਬਿਧਿ ਡੂਬੀ **ਮਾਕੁਰੀ** ਭਾਈ ਊਡੀ ਸਿਰ ਕੈ ਭਾਰੀ॥

- ਸੋਰ ੧, ਅਸ ੨, ੨ : ੩ (635)

**ਮਾਖੀ** – ਮੱਖੀ, ਵੇਖੋ 'ਮੱਖੀ'

ਗੁੜੁ ਮਿਠਾ ਮਾਇਆ ਪਸਰਿਆ ਮਨਮੁਖ ਲਗਿ **ਮਾਖੀ** ਪਚੈ ਪਚਾਇ॥

- ਸਿਰੀ ੪, ੭੦, ੧ : ੩ (41)

**ਮਾਗਰਮਛੁ** – ਮਗਰਮੱਛ, ਮਛੀ ਜਾਤੀ ਦਾ ਇੱਕ ਹੋਰ ਰੂਪ ਜੋ ਆਕਾਰ ਵਿਚ ਬਹੁਤ ਵੱਡਾ ਹੁੰਦਾ ਹੈ। ਇਸ ਦੀ ਉਮਰ ਕਈ ਸੌ ਸਾਲ ਮੰਨੀ ਜਾਂਦੀ ਹੈ।

**ਮਾਗਰਮਛੁ** ਛਹਾਈਐ ਕੁੰਡੀ ਜਾਲੁ ਵਡਾਇ॥

- ਮਾਰੂ ੧, ਅਸ ੨, ੫ : ੧ (1009)

**ਮਾਛਲੋ**– ਮੱਛੀ

ਜਿਉ ਜਲ ਮਾਝੈ **ਮਾਛਲੋ** ਮਾਰਗੁ ਪੇਖਣੋ ਨ ਜਾਈ॥

- ਗੂਜ ਨਾਮ, ੨, ੨ : ੨ (525)

**ਮਾਛੁਲੀ** – ਮੱਛੀ

ਜਿਉ ਰਾਤੀ ਜਲਿ **ਮਾਛੁਲੀ** ਤਿਉ ਰਾਮ ਰਸਿ ਮਾਤੇ ਰਾਮ ਰਾਜੇ॥

- ਆਸਾ ੫, ਛੰਤ ੩, ੨ : ੧ (454)

**ਮਾਜਾਰ** – (ਸੰ. ਮਾਂਜਰ) ਬਿੱਲੇ

**ਮਾਜਾਰ** ਗਾਡਰ ਅਰੁ ਲੂਬਰਾ॥

- ਭੈਰ ਕਬ, ੧੩, ੪ : ੩ (1160)

**ਮਾਝਾ** – ਮੱਝ ਦਾ

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ **ਮਾਝਾ** ਦੁਧੁ॥

- ਸਲੋ ਫਰ, ੨੭ : ੧ (1379)

**ਮਾਤੰਗ** – ਹਾਥੀ, ਵੇਖੋ 'ਹਸਤ'

ਗੋਬਿੰਦ ਗੁਪਤ ਹੋਇ ਰਹਿਓ ਨਿਆਰੋ **ਮਾਤੰਗ** ਮਤਿ ਅਹੰਕਾਰ॥
- ਸਾਰ ੫, ੧੨,੯, ੩ : ੨ (1229)

**ਮਿਰਗ -** ਹਿਰਨ, ਇਕ ਚਾਰ ਲੱਤਾਂ ਵਾਲਾ ਜੰਗਲੀ ਜਾਨਵਰ, ਵੇਖੋ 'ਹਿਰਣਾ''
ਫਾਹੀ ਫਾਥੈ **ਮਿਰਗ** ਜਿਉ ਦੂਖੁ ਘਣੋ ਨਿਤ ਰੋਇ॥
- ਸਿਰੀ ੧, ੨੩, ੨ : ੩ (23)
ਜਿਤੁ **ਮਿਰਗ** ਪੜਤ ਹੈ ਚੋਰੀ॥
- ਸੋਰ ਕਬ, ੧੦, ੧ : ੧;੨ (656)

**ਮਿਰਗਮੈ -** ਮਿਰਗ+ਮਦ, ਕਸਤੂਰੀ
ਕੇਸਰਿ ਕੁਸਮ **ਮਿਰਗਮੈ** ਹਰਣਾ ਸਰਬ ਸਰੀਰੀ ਚੜ੍ਹਣਾ॥
- ਤਿਲੰ ੧, ੨, ੨ : ੧ (721)

**ਮਿਰਗਾ -** ਹਿਰਨਾਂ
ਨਾਗਾ **ਮਿਰਗਾ** ਮਛੀਆ ਰਸੀਆ ਘਰਿ ਧਨੁ ਹੋਇ॥
- ਮਲਾ ੧, ਵਾਰ ੨ਸ, ੧, ੧ : ੨ (1279)

**ਮਿਰਗਾਏ -** ਹਿਰਨ
ਨਾਦ ਭ੍ਰਮੇ ਜੈਸੇ **ਮਿਰਗਾਏ**॥
- ਗੋਂਡ ਨਾਮ, ੨, ੧ : ੧ (873)

**ਮਿਰਗਾਹਿ -** ਹਿਰਨਾਂ ਨੂੰ
ਅਪਰਾਧੀ ਦੂਣਾ ਨਿਵੈ ਜੋ ਹੰਤਾ **ਮਿਰਗਾਹਿ**॥
- ਆਸਾ ੧, ਵਾਰ ੧੪ਸ, ੧, ੧ : ੭ (470)

**ਮਿਰਗਾਣੀ -** ਹਿਰਨਾਂ ਦੀ ਖਲੜੀ ਦਾ ਆਸਨ, ਮਿਰਗ ਚਰਮ
ਪੰਚ ਤਤੁ ਕੀ ਕਰਿ **ਮਿਰਗਾਣੀ** ਗੁਰ ਕੈ ਮਾਰਗਿ ਚਾਲੈ॥
- ਆਸਾ ਕਬ, ੭, ੨ : ੨ (477)

**ਮਿਰਗੀ -** ਹਿਰਨੀ
ਦਸ **ਮਿਰਗੀ** ਸਹਜੇ ਬੰਧਿ ਆਨੀ॥
- ਭੈਰ ੫, ੪, ੧ : ੧ (1136)

**ਮਿਰਗੁ -** ਹਿਰਨ
**ਮਿਰਗੁ** ਮਰੇ ਸਹਿ ਅਪੁਨਾ ਕੀਨ॥
- ਗਉ ੧, ਅਸ ੧੧, ੩ : ੨ (225)
ਬਨ ਕਾ **ਮਿਰਗੁ** ਮੁਕਤਿ ਸਭੁ ਹੋਗੁ॥
- ਗਉ ਕਬ, ੪, ੧ : ੨ (324)

**ਮਿਰਿਆ -** ਮਿਰਗਾਂ ਨੂੰ
ਸਕਤਾ ਸੀਹੁ ਮਾਰੇ ਸੈ **ਮਿਰਿਆ** ਸਭ ਪਿਛੈ ਭੈ ਖਾਇ॥
- ਮਲਾ ੧, ਵਾਰ ੧੯ਸ, ੧, ੨ : ੭ (1286)

**ਮੀਡਕੋ-** (ਸੰ. ਮੰਡੂਕ) ਮੈਂਡਕ, ਡਡੂ, ਵੇਖੋ 'ਮੇਂਡਕ'
ਐਬ ਤਨਿ ਚਿਕੜੋ ਇਹੁ ਮਨੁ **ਮੀਡਕੋ** ਕਮਲ ਕੀ ਸਾਰ ਨਹੀ ਮੂਲਿ ਪਾਈ॥
- ਸਿਰੀ ੧, ੨੭, ੨ : ੧ (24)

**ਮੀਨ** – (ਸੰ. ਮੀਨ) ਮੱਛੀ

ਤੂੰ ਜਲਨਿਧਿ ਹਮ **ਮੀਨ** ਤੁਮਾਰੇ॥

– ਮਾਝ ੫, ੨੧, ੧ : ੧ (100)

**ਮੀਨੰ** – ਮੱਛੀ

ਤਿਅਕਤ ਜਲੰ ਨਹ ਜੀਵ **ਮੀਨੰ** ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ॥

– ਜੈਤ ੫, ਵਾਰ ੧੨ਸ, ੫, ੧ : ੧ (708)

**ਮੀਨਾ** – ਮੱਛੀ

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ **ਮੀਨਾ**॥

– ਸਿਰੀ ੫, ਛੰਤ ੨, ੫ : ੨ (80)

**ਮੀਨਿ** – ਮੱਛੀ

ਫੂਲੁ ਭਵਰਿ ਜਲੁ **ਮੀਨਿ** ਬਿਗਾਰਿਓ॥

– ਗੂਜ ਰਵਿ, ੧, ੧ : ੨ (525)

**ਮੀਨੁ** – ਮੱਛੀ

ਬਿਨੁ ਜਲ ਕਮਲ ਸੁਨਾ ਥੀਐ ਬਿਨੁ ਜਲ **ਮੀਨੁ** ਮਰਾਇ॥

– ਸਿਰੀ ੧, ਅਸ ੧੫, ੮ : ੨ (63)

**ਮੀਨੇ** – ਮਛੀਆਂ

ਹਰਿ ਜਲ ਨਿਧਿ ਹਮ ਜਲ ਕੇ **ਮੀਨੇ** ਜਨ ਨਾਨਕ ਜਲ ਬਿਨੁ ਮਰੀਐ ਜੀਉ॥

– ਮਾਝ ੪, ੩, ੪ : ੩ (95)

**ਮੁਸਰੀ** – ਚੂਹੀ, ਚੂਹੇ ਦੀ ਮਦੀਨ

ਘਰ ਘਰਿ **ਮੁਸਰੀ** ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ॥

– ਆਸਾ ਕਬ, ੬, ੨ : ੨ (477)

**ਮੁਰਗਾਈ** – ਮੁਰਗਾਬੀ, ਪਾਣੀ ਦਾ ਇੱਕ ਪੰਛੀ, ਆਬੀ ਮੁਰਗ,

ਜੈਸੇ ਜਲ ਮਹਿ ਕਮਲੁ ਨਿਰਾਲਮੁ **ਮੁਰਗਾਈ** ਨੈ ਸਾਣੈ॥

– ਰਾਮ ੧, ਸਿਗੋ ੫ : ੧ (938)

**ਮੁਰਗੀ** – ਕੁਕੜੀ, ਇਕ ਮਦੀਨ ਪੰਛੀ

ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ **ਮੁਰਗੀ** ਮਾਰੈ॥

– ਪ੍ਰਭਾ ਕਬ, ੪, ੧ : ੨ (1350)

**ਮੁਰਲੇ** – ਮੋਰ ਦੇ ਬੱਚੇ

ਉਨਵੈ ਘਨੁ ਘਨ ਅਨਿਹਰੁ ਗਰਜੈ ਰੁਨਿ ਬਿਗਿਸੈ ਮੋਰ **ਮੁਰਲੇ**॥

– ਨਟ ੪, ੨, ੩ : ੨ (975)

**ਮੂਸ** – (ਫ਼ਾ. ਮੂਸ਼) ਚੂਹਾ, ਲੰਮੀ ਪੂਛ ਵਾਲਾ ਜਾਨਵਰ, ਜੋ ਖੁਡਾਂ ਵਿਚ ਰਹਿੰਦਾ ਹੈ। ਅਨਾਜ ਅਤੇ ਫਸਲਾਂ ਦਾ ਬੜਾ ਨੁਕਸਾਨ ਕਰਦਾ ਹੈ।

ਰੇ ਮਨ **ਮੂਸ** ਬਿਲਾ ਮਹਿ ਗਰਬਤ ਕਰਤਬ ਕਰਤ ਮਹਾ ਮੁਘਨਾ॥

– ਸਮੁ ੫, ੪* : ੧ (1387)

**ਮੂਸਾ** – ਚੂਹਾ, ਵੇਖੋ 'ਮੂਸ'

ਆਵ ਘਟੈ ਨਰੁ ਨ ਬੂਝੈ ਨਿਤਿ **ਮੂਸਾ** ਲਾਜੁ ਟੁਕਾਇ॥
- ਸਿਰੀ ੪, ੭੦, ੧ : ੨ (41)

ਜੈਸੇ ਕਾਗਦ ਕੇ ਭਾਰ **ਮੂਸਾ** ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥
- ਧਨਾ ੫, ੪੨, ੧* : ੨ (681)

**ਮੇਘਾ –** ਭੇਡੂ, ਭੇਡਾ
ਧਨਿ ਧਨਿ **ਮੇਘਾ** ਰੋਮਾਵਲੀ॥
- ਮਾਲੀ ਨਾਮ, ੧, ੧ : ੧ (988)

**ਮੇਡਕੁ –** ਡੱਡੂ, ਪਾਣੀ ਦਾ ਇਕ ਜੀਵ, ਸੰਸਾਰ ਵਿਚ ਇਸ ਦੀਆਂ 4400 ਜਾਤੀਆਂ ਹਨ, ਇਸ ਦਾ ਆਕਾਰ 1-30 ਸੈਂਟੀਮੀਟਰ ਹੁੰਦਾ ਹੈ।

ਜਲ ਕੈ ਮਜਨਿ ਜੇ ਗਤਿ ਹੋਵੈ ਨਿਤਿ ਨਿਤ **ਮੇਡਕੁ** ਨਾਵਹਿ॥
- ਆਸਾ ਕਬ, ੩੭, ੨ : ੧ (484)

**ਮੈਗਲ –** ਹਾਥੀ, ਵੇਖੋ 'ਹਸਤ'
ਮਨੁ ਮੈ ਮਤੁ **ਮੈਗਲ** ਮਿਕਦਾਰਾ॥
- ਗਉ ੩, ੨੫, ੨ : ੩ (159)

**ਮੈਗਲਹਿ –** ਹਾਥੀ ਦਾ
**ਮੈਗਲਹਿ** ਕਾਮੈ ਬੰਧੁ॥
- ਬਿਲਾ ੫, ਅਸ ੨, ੮ : ੩ (838)

**ਮੈਗਲੁ –** ਹਾਥੀ, ਵੇਖੋ 'ਹਸਤ'
ਮਨੁ **ਮੈਗਲੁ** ਸਾਕਤੁ ਦੇਵਾਨਾ॥
- ਆਸਾ ੧, ਅਸ ੮, ੧ : ੧ (415)

**ਮੈਜਨ–** ਤੋਤਾ, ਇਕ ਪੰਛੀ
ਸਿੰਮਲੁ ਰੁਖੁ ਸਰੀਰੁ ਮੈ **ਮੈਜਨ** ਦੇਖਿ ਭੁਲੰਨ੍ਹਿ॥
- ਸੂਹੀ ੧, ੩, ੪ : ੧ (729)

**ਮੋਰਪੰਖ –** ਮੋਰਾਂ ਦੇ ਪੰਖਾਂ ਦਾ
ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ **ਮੋਰਪੰਖ** ਚਾਹਿ ਜੀਉ॥
- ਸਵ ੪, ਗਯੰ ੮ : ੧ (1402)

**ਮੋਰਾ –** ਮੋਰ, ਇਕ ਪੰਛੀ, ਵੇਖੋ 'ਮੋਰੁ'
ਜਉ ਤੁਮ ਗਿਰਵਰ ਤਉ ਹਮ **ਮੋਰਾ**॥
- ਸੋਰ ਰਵਿ, ੫, ੧ : ੧ (658)

ਸੁਣਿ ਘਨਘੋਰ ਸੀਤਲੁ ਮਨੁ **ਮੋਰਾ** ਲਾਲ ਰਤੀ ਗੁਣ ਗਾਵੈ॥
- ਮਲਾ ੧, ੨, ੧ : ੨ (1254)

**ਮੋਰੀ –** ਮੋਰਾਂ ਨੇ
**ਮੋਰੀ** ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
- ਵਡ ੧, ੩, ੧ : ੧ (557)

**ਮੋਰੁ -** ਮੋਰ, ਇਕ ਪੰਛੀ, ਸਵੇਰ ਸ਼ਾਮ ਖੇਤਾਂ ਵਿਚ ਨਜ਼ਰੀ ਪੈਂਦਾ ਹੈ।ਪੂਛ ਰੰਗਦਾਰ ਲੰਮੀ ਮਨ-ਮੋਹ ਲੈਂਦੀ ਹੈ। ਨਰ ਦਾ ਆਕਾਰ 5.9-7.5 ਫੁੱਟ ਅਤੇ ਮਾਦਾ ਦਾ ਆਕਾਰ 2.6-3.3 ਫੁੱਟ ਹੁੰਦਾ ਹੈ।

ਮਨੁ **ਮੋਰੁ** ਕੁਹੁਕਿਆੜਾ ਸਬਦੁ ਮੁਖਿ ਪਾਇਆ॥

- ਗਉ ੪, ੬੫, ੪ : ੨ (173)

**ਮ੍ਰਿਗ -** ਹਿਰਨ, ਇਕ ਜਾਨਵਰ

ਨਾਨਕ **ਮ੍ਰਿਗ** ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ॥

- ਆਸਾ ੫, ਛੰਤ ੧੧, ੨ : ੬ (460)

ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ **ਮ੍ਰਿਗ** ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ॥

- ਆਸਾ ੫, ਛੰਤ ੧੪, ੨ : ੨ (462)

**ਮ੍ਰਿਗਛਾਲਾ -** ਮ੍ਰਿਗ ਦੀ ਖੱਲ

**ਮ੍ਰਿਗਛਾਲਾ** ਪਰ ਬੈਠੇ ਕਬੀਰ॥

- ਭੈਰ ਕਬ, ੧੮, ੨ : ੨ (1162)

**ਮ੍ਰਿਗੀ -** ਹਿਰਨੀ, ਹਿਰਨ ਦੀ ਮਦੀਨ

**ਮ੍ਰਿਗੀ** ਪੇਖੰਤ ਬਧਿਕ ਪ੍ਰਹਾਰਣੇ ਲਖੵ ਆਵਧਹ॥

- ਸਸ ੫, ੬ : ੧ (1354)

# ਬਨਸਪਤੀ

**ਉਤਭੁਜ** – ਬਨਸਪਤੀ ਜਿਸ ਦਾ ਅੰਕੁਰ ਜਮੀਨ ਨੂੰ ਪਾੜ ਕੇ ਨਿਕਲੇ, ਵੇਖੋ 'ਬਨਸਪਤਿ'
ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ **ਉਤਭੁਜ** ਕਾਮਿ ਨਾਹੀ॥
– ਆਸਾ ੧, ੧੮, ੧ : ੧ (354)

**ਉਤਭੁਜਾਂ** – ਵੇਖੋ 'ਉਤਭੁਜ'
ਅੰਡਜ ਜੇਰਜ **ਉਤਭੁਜਾਂ** ਖਾਣੀ ਸੇਤਜਾਂਰੁ॥
– ਆਸਾ ੧, ਵਾਰ ੮ਸ, ੧, ੧ : ੩ (467)

**ਉਤਭੁਜਾ** – ਵੇਖੋ 'ਉਤਭੁਜ'
ਅੰਡਜ ਜੇਰਜ ਸੇਤਜ **ਉਤਭੁਜਾ** ਪ੍ਰਭ ਕੀ ਇਹ ਕਿਰਤਿ॥
– ਬਿਲਾ ੫, ੬੦, ੩ : ੧ (816)

**ਉਤਭੁਜੁ** – ਵੇਖੋ 'ਉਤਭੁਜ'
ਅੰਤਰਿ **ਉਤਭੁਜ** ਅਵਰੁ ਨ ਕੋਈ॥
– ਰਾਮ ੧, ਅਸ ੬, ੧ : ੧ (905)

**ਉਦਿਆਨ** – (ਸੰ. ਔਜਾਨ) ਬਨ, ਜੰਗਲ, ਉਜਾੜ, ਵੇਖੋ 'ਬਨ' ਅੰ. Forest
ਬਾਸ ਬਾਸਰੀ ਏਕੈ ਸੁਆਮੀ **ਉਦਿਆਨ** ਦ੍ਰਿਸਟਾਗਿਓ॥
– ਗਉ ੫, ੧੬੦* ੨ : ੧ (215)
ਕਾਹੂ **ਉਦਿਆਨ** ਭ੍ਰਮਤ ਪਛੁਤਾਪੈ॥
– ਗਉ ੫, ਬਾਅ ੧੨ : ੬ (253)

**ਉਦਿਆਨਦ** – ਵੇਖੋ 'ਉਦਿਆਨ'
ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ **ਉਦਿਆਨਦ**॥
– ਸਾਰ ੫, ੨, ੨ : ੧ (1204)

**ਉਦਿਆਨਾ** – ਵੇਖੋ 'ਉਦਿਆਨ'
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ **ਉਦਿਆਨਾ**॥
– ਸੋਰ ੯, ੩, ੨ : ੨ (632)

**ਉਦਿਆਨੇ** – ਵੇਖੋ 'ਉਦਿਆਨ'
ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ **ਉਦਿਆਨੇ**॥
– ਰਾਮ ੧, ਸਿਗੋ ੨ : ੧ (938)

**ਉਦਿਆਨੈ** – ਵੇਖੋ 'ਉਦਿਆਨ'
ਮਨੁ ਕੁੰਚਰੁ ਕਾਇਆ **ਉਦਿਆਨੈ**॥
– ਗਉ ੫, ਬਾਅ ੧੬ : ੪ (253)

**ਅਕ** – (ਸੰ. ਅੱਕਰ) ਇਕ ਬੂਟਾ ਜਿਸ ਦੇ ਫੁਲ ਤੇ ਦੁੱਧ ਨੂੰ ਔਸ਼ਧੀ ਰੂਪ ਵਿਚ ਵਰਤਿਆ ਜਾਂਦਾ ਹੈ। ਅੱਕ ਦਆਂ ਕੱਕੜੀਆਂ, ਬੂਟੇ ਨਾਲ ਬਣੀਆਂ ਸੋਹਣੀਆਂ ਲਗਦੀਆਂ ਹਨ। ਅੰ. Calotropis Procera ਬਨ Calotropis giganteal

ਖਖੜੀਆ ਸੁਹਾਵੀਆ ਲਗੜੀਆ **ਅਕ** ਕੰਠਿ॥

- ਗਉ ੫, ਵਾਰ ੭ਸ, ੫, ੧ : ੧ (319)

ਅਕ ਸਿਉ ਪ੍ਰੀਤਿ ਕਰੇ ਅਕਤਿਡਾ **ਅਕ** ਡਾਲੀ ਬਹਿ ਖਾਇ॥

- ਮਲਾ ੧, ਵਾਰ ੧੯ਸ, ੧, ੨ : ੧੧ (1286)

**ਅਕਿ** - ਵੇਖੋ 'ਅਕ'

ਕਬ ਚੰਦਨਿ ਕਬ **ਅਕਿ** ਡਾਲਿ ਕਬ ਉਚੀ ਪਰੀਤਿ॥

- ਮਾਝ ੧, ਵਾਰ ੨੧ਸ, ੧, ੨ : ੨ (148)

**ਅਕੁ** - ਵੇਖੋ 'ਅਕ'

ਤੁਮੀ ਤੁਮਾ ਵਿਸੁ **ਅਕੁ** ਧਤੂਮ ਨਿਮੁ ਫਲੁ॥

- ਮਾਝ ੧, ਵਾਰ ੨੧ਸ, ੧, ੭ : ੧ (147)

**ਅੰਕੁਰ** - (ਸੰ. ਅੰਕਰ) ਕੂਮਲ, ਅੰਗੂਰ, ਵੇਖੋ 'ਅੰਗੂਰੀ'

ਪੂਰਬ ਕਰਮ **ਅੰਕੁਰ** ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥

- ਗਉ ੫, ੧੧੯*, ੨ : ੧ (204)

**ਅੰਕੁਰਿ** - ਵੇਖੋ 'ਅੰਕੁਰ'

ਗਹਿ ਭੁਜਾ ਲੀਨੑੀ ਦਾਸਿ ਕੀਨੑੀ **ਅੰਕੁਰਿ** ਉਤੁੋ ਜਣਾਇਆ॥

- ਬਿਹਾ ੫, ਛੰਤ ੨, ੩ : ੩ (846)

**ਅੰਕੁਰੁ** - ਵੇਖੋ 'ਅੰਕੁਰ'

ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ **ਅੰਕੁਰੁ** ਆਇਆ॥

- ਬਿਲਾ ੫, ਛੰਤ ੨, ੫ : ੫ (547)

**ਅਗਰ** - (ਸੰ. ਔਗਰ) ਇਕ ਸੁਗੰਧਤ ਲੱਕੜ ਦਾ ਦਰਖਤ, ਅੰ. Gularia Tree, ਬਨ. Gularia agallocha L.

ਚੰਦਨ **ਅਗਰ** ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥

- ਮਾਰੂ ੫, ਅਸ ੩, ੩ : ੧ (1018)

**ਅਗਰਿ** - ਵੇਖੋ 'ਅਗਰ'

ਕਸਤੂਰਿ ਕੁੰਗੂ **ਅਗਰਿ** ਚੰਦਨਿ ਲੀਪਿ ਆਵੈ ਚਾਉ॥

- ਸਿਰੀ ੧, ੧, ੧ : ੨ (14)

**ਅੰਗੂਰੀ** - (ਸੰ. ਅੰਕੂਰ), ਕੋਮਲ, ਅੰਗੂਰ, ਘਾਹ ਜਾਂ ਅਨਾਜ ਦੀਆਂ ਨਵੀਆਂ ਪੱਤੀਆਂ ਜੋ ਬੀਜ ਜਾਂ ਧਰਤੀ ਵਿਚੋਂ ਫੁਟਦੀਆਂ ਹਨ। ਤੂਈਆਂ, ਕਰੂੰਮਲਾਂ ਅੰ. Sprout

ਹਰੀ **ਅੰਗੂਰੀ** ਗਦਹਾ ਚਰੈ॥

- ਗਉ ਕਬ, ੫੪, ੧ : ੧ (326)

ਚੋਰੀ ਮਿਰਗੁ **ਅੰਗੂਰੀ** ਖਾਇ॥

- ਰਾਮ ੧, ਓਅੰ ੨੩ : ੨ (932)

**ਅੰਗੂਰੁ** - ਵੇਖੋ 'ਅੰਗੂਰੀ'

ਆਗੈ ਦੇਖਉ ਡਉ ਜਲੈ ਪਾਛੈ ਹਰਿਓ **ਅੰਗੂਰੁ**॥

- ਸਿਰੀ ੧, ੧੬, ੨ : ੧ (20)

**ਅਟਵੀ** - (ਸੰ. ਅਟਵੀ) ਬਨ, ਜੰਗਲ, ਵੇਖੋ 'ਬਨ'

ਮਹਾ ਉਦਿਆਨ **ਅਟਵੀ** ਤੇ ਕਾਢੇ ਮਾਰਗੁ ਸੰਤ ਕਹਿਓ॥
- ਸਾਰ ੫, ੧੨੩, ੨ : ੧ (1228)

**ਅਟਵੀਐ** - ਵੇਖੋ 'ਅਟਵੀ'
ਭੈ **ਅਟਵੀਅੰ** ਮਹਾ ਨਗਰ ਬਾਸੰ ਧਰਮ ਲਖ੍ਹਣ ਪ੍ਰਭ ਮਇਆ॥
- ਸਸ ੫, ੪੪ : ੪ (1358)

**ਅਨ** - (ਸੰ. ਅੰਨਮ), ਅਨਾਜ, ਦਾਣਾ, ਵੇਖੋ 'ਦਾਣੇ'
**ਅਨ** ਭੈ ਵਿਸਰੇ ਨਾਮਿ ਸਮਾਇਆ॥
- ਗਉ ੧, ੧੧, ੧ : ੨ (154)
ਨਾਮ ਬਿਸਾਰਿ ਲਗੈ **ਅਨ** ਸੁਆਇ॥
- ਗਉ ੫, ੧੩੪, ੩ :੧ (192)

**ਅੰਨ** - ਵੇਖੋ 'ਅਨ'
ਜੇਤੇ ਦਾਣੇ **ਅੰਨ** ਕੇ ਜੀਆ ਬਾਝੁ ਨ ਕੋਇ॥
- ਆਸਾ ੧, ਵਾਰ ੧੮ਸ, ੧, ੧ : ੩ (472)

**ਅਨਗਾਹ** - ਅੰਨ ਗਾਹੁਣ ਵਾਲੇ ਫਲੇ, ਵੇਖੋ 'ਅਨ'
ਲਾਟੂ ਮਾਧਾਣੀਆ **ਅਨਗਾਹ**॥
- ਆਸਾ ੧, ਵਾਰ ੫ਸ, ੧, ੨ : ੧੭ (465)

**ਅਨਾਜ** - ਅੰਨ, ਵੇਖੋ 'ਅਨ'
ਮਰਕਟ ਮੁਸਟੀ **ਅਨਾਜ** ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥
- ਗਉ ਕਬ, ੫੭, ੨ : ੧ (336)

**ਅਨਾਜੁ** - ਵੇਖੋ 'ਅਨਾਜ'
**ਅਨਾਜੁ** ਮਗਉ ਸਤ ਸੀਕਾ॥
- ਧਨਾ ਧੰਨਾ, ੧, ੧ : ੪ (695)

**ਅਨਾਦਿ** - (ਅੰਨ+ਆਦਿ) ਅੰਨ/ ਭੋਜਨ ਆਦਿਕ, ਵੇਖੋ 'ਅੰਨ'
ਧੰਨੁ **ਅਨਾਦਿ** ਭੂਖੇ ਕਵਲੁ ਟਹਕੇਵ॥
- ਗੋਂਡ ਕਬ, ੧੧, ੧ : ੨ (873)

**ਅੰਨਿ** - ਅਨਾਜ, ਵੇਖੋ 'ਅੰਨ'
ਤਜਿਐ **ਅੰਨਿ** ਨ ਮਿਲੈ ਗੁਪਾਲੁ॥
- ਗੋਂਡ ਕਬ, ੧੧, ੪ : ੧ (873)

**ਅਨੁ** - ਵੇਖੋ 'ਅਨ'
ਜਿਸੁ ਕਾ **ਅਨੁ** ਧਨੁ ਸਹਜਿ ਨ ਜਾਨਾ॥
- ਆਸਾ ੧, ਅਸ ੬, ੭ : ੧ (414)

**ਅੰਨੁ** - ਵੇਖੋ 'ਅੰਨ'
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ **ਅੰਨੁ** ਨ ਖਾਹੀ॥
- ਮਾਝ ੧, ਵਾਰ ੨੬ਸ, ੧, ੧ : ੬ (149)

**ਅੰਨੈ** - ਵੇਖੋ 'ਅਨ'
**ਅੰਨੈ** ਬਾਹਰਿ ਜੋ ਨਰ ਹੋਵਹਿ॥
- ਗੋਂਡ ਕਬ, ੧੧, ੨ : ੩ (873)

ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ ਅਵਰ ਅਨਲ **ਅਨਾਦਿ** ਕੀ ਆਉ॥

- ਸਵ ੪, ਕਲ, ੫ : ੧ (1399)

**ਅਪਿਆਉ -** ਭੋਜਨ, ਅੰਨ, ਖਾਣਾ, ਸੁਆਦੀ ਭੋਜਨ, ਵੇਖੋ 'ਅੰਨ' ਖ਼ੁਰਾਕ, ਰਿਜ਼ਕ

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ **ਅਪਿਆਉ**॥

- ਸਿਰੀ ੧, ੨, ੧ : ੧ (14)

ਪ੍ਰਤਿਪਾਲੈ **ਅਪਿਆਉ** ਦੇਇ ਕਛੁ ਊਨ ਨ ਹੋਈ॥

- ਧਨਾ ੫, ੨੭, ੨ : ੧ (677)

**ਅੰਬ -** ਹੁਨਾਲ ਦੀ ਰੁਤ ਦਾ ਇੱਕ ਫਲ, ਇੱਕ ਸਦਾ ਬਹਾਰ ਬ੍ਰਿਛ ਜੋ ਦਖਣ-ਪੂਰਬ ਏਸ਼ੀਆ ਦਾ ਜਮਾਂਦਰੂ ਹੈ। ਇਹ ਗਰਮ ਇਲਾਕੇ ਵਿੱਚ ਉੱਗਦਾ ਹੈ। ਪੱਤੇ ਲੰਮੇ ਅਤੇ ਫੁੱਲ ਹਲਕੇ ਗੁਲਾਬੀ ਚਿੱਟੇ ਗੁਛਿਆਂ ਵਿੱਚ ਹੁੰਦੇ ਹਨ। ਇਸ ਦਾ ਪੀਲਾ-ਲਾਲ ਫੱਲ ਪੱਕ ਕੇ ਖਾਇਆ ਜਾਂਦਾ ਹੈ ਅਤੇ ਸ਼ਬਜ਼ ਫਲ ਦਾ ਅਚਾਰ ਬਣਦਾ ਹੈ। ਇਸ ਦਾ ਦਰਖੱਤ 59 ਫੁੱਟ ਤੱਕ ਲੰਮਾ ਹੁੰਦਾ ਹੈ। ਅੰ. Mango ਬਨ. Mangifera indica L.

ਕੋਕਿਲ **ਅੰਬ** ਪਰੀਤ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ॥

- ਆਸਾ ੫, ਛੰਤ ੪, ੩ : ੨ (455)

**ਅੰਬਿ -** ਵੇਖੋ 'ਅੰਬ'

ਕੋਕਿਲ ਹੋਵਾ **ਅੰਬਿ** ਬਸਾ ਸਹਜਿ ਸਬਦ ਬੀਚਾਰੁ॥

- ਗਉ ੧, ੧੯, ੨ : ੧ (157)

ਕੋਕਿਲ **ਅੰਬਿ** ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥

- ਤੁਖਾ ੧, ਬਾਰਾ ੫ : ੪ (1108)

**ਅੰਬੀ -** ਵੇਖੋ 'ਅੰਬ'

ਜਿਨ੍ਹੀ ਸਖੀ ਸਹੁਰਾਵਿਆ ਸੇ **ਅੰਬੀ** ਛਾਵੜੀਏਹਿ ਜੀਉ॥

- ਸੂਹੀ ੧, ਕੁਚ ੧ : ੩ (762)

**ਅੰਬੁ -** ਵੇਖੋ 'ਅੰਬ'

ਜਿਉ ਕੋਕਿਲ ਕਉ **ਅੰਬੁ** ਬਾਲਹਾ ਤਿਉ ਮੇਰੈ ਮਨਿ ਰਮਈਆ॥

- ਧਨਾ ਨਾਮ, ੩, ੨ : ੨ (693)

**ਆਂਬ -** ਅੰਬ, ਵੇਖੋ 'ਅੰਬ'

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ **ਆਂਬ**॥

- ਸਲੋ ਕਬ, ੧੩੪ : ੧ (1371)

**ਆਂਬੁ -** ਵੇਖੋ 'ਅੰਬ'

ਨੀਬੁ ਭਇਓ **ਆਂਬੁ ਆਂਬੁ** ਭਇਓ ਨੀਬਾ ਕੇਲਾ ਪਾਕਾ ਝਾਰਿ॥

- ਰਾਮ ਕਬ, ੧੨, ੧ : ੧ (972)

**ਇਖ -** ਵੇਖੋ 'ਕਮਾਦੁ'

ਜਾਣੁ ਮਿਠਾਈ **ਇਖ** ਬੇਈ ਪੀੜੇ ਨਾ ਹੁਟੈ॥

- ਮਾਰੂ ੫, ਵਾਰ ੧੩ ਸ, ੫, ੨ : ੨ ( 1098)

**ਈਖ –** ਵੇਖੋ 'ਕਮਾਦੁ'
ਸਬਦਿ ਰਤੇ ਮੀਠੇ ਰਸ **ਈਖ**॥
- ਗਉ ੧, ੫, ੩ : ੪ (152)

**ਇਰੰਡ –** (ਸੰ. ਏਰੰਡ) ਇਕ ਬੂਟਾ ਜਿਸ ਦੇ ਬੀਜ ਤੋਂ ਨਿਕਲਿਆ ਤੇਲ ਬਾਲਣ ਤੇ ਪੁਰਜਿਆਂ ਨੂੰ ਦੇਣ ਲਈ ਵਰਤਿਆ ਜਾਂਦਾ ਹੈ, ਇਹ ਤੇਲ ਦਵਾਈਆਂ ਦੇ ਰੂਪ ਵਿਚ ਵੀ ਇਸਤੇਮਾਲ ਹੁੰਦਾ ਹੈ। ਤਾਸੀਰ ਗਰਮ ਕਾਰਨ ਇਹ ਸੂਲ, ਜੋੜਾਂ ਦਾ ਦਰਦ ਅਤੇ ਕਠਨਾਸ ਕਰਨ ਵਾਲਾ ਹੈ। ਇਸ ਦੇ ਪੱਤੇ ਸੋਜ ਅਤੇ ਫੋੜੇ ਤੇ ਬੰਧੇ ਗੁਣਕਾਰੀ ਹਨ। ਇਸ ਨੂੰ ਹਰਿੰਡ, ਰਿੰਡ ਜਾਂ ਰਿੰਡੀ ਵੀ ਆਖਦੇ ਹਨ। ਅੰ. Castor plant, ਬਨ Ricinus dichotomr L.
ਤੁਮ ਚੰਦਨ ਹਮ **ਇਰੰਡ** ਬਾਪੁਰੇ ਸੰਗਿ ਤੁਮਾਰੇ ਬਾਸਾ॥
- ਆਸਾ ਰਵਿ, ੩, ੧ : ੧ (486)

**ਸੰਧਉਰਾ –** ਨਾਰੀਅਲ ਜਿਸਨੂੰ ਹਥ ਵਿੱਚ ਪਕੜ ਕੇ ਇਸਤ੍ਰੀ ਸਤੀ ਹੁੰਦੀ ਹੈ।
ਅਬ ਤਉ ਜਰੇ ਮੇਰੇ ਸਿਧਿ ਪਾਈਐ ਲੀਨੋ ਹਾਥਿ **ਸੰਧਉਰਾ**॥
- ਗਉ ਕਬ, ੬੮, ੧* : ੨ (338)

**ਸੰਪਤਾ –** ਡਾਲ, ਟਾਹਣੀ, ਹੋਰ ਵੇਖੋ 'ਸਾਖ'
ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ **ਸੰਪਤਾ**॥
- ਗਾਥਾ ੫, ੮ : ੧ (1360)

**ਸਰਸਉਂ –** ਸਰਹੋਂ, ਸਰਸੋਂ, ਇਸ ਦੇ ਬੀਜਾਂ ਦਾ ਤੇਲ ਵੀ ਕਢਿਆ ਜਾਂਦਾ ਹੈ।
ਅੰ. Mustard ਬਨ Brassica compestris L.
ਕਾਚੀ **ਸਰਸਉ** ਪੇਲਿਕੈ ਨਾ ਖਲਿ ਭਈ ਨ ਤੇਲੁ॥
- ਸਲੋ ਕਬ, ੨੪੦ : ੨ (1377)

**ਸਾਖ –** (ਫਾ. ਸ਼ਾਖ) ਡਾਲੀ, ਟਾਹਣੀ, ਡਾਲ, ਟਾਹਣੀ ਅੰ. Branch, Bongh, Thig, offshoot.
ਤੂੰ ਪੇਡੁ **ਸਾਖ** ਤੇਰੀ ਫੂਲ॥
- ਮਾਝ ੫, ੨੮, ੧ : ੧ (102)
ਜਲ ਬਿਨੁ **ਸਾਖ** ਕੁਮਲਾਵਤੀ ਉਪਜਹਿ ਨਾਹੀ ਦਾਮ॥
- ਬਾਰਾ ੧ : ੪ (133)
ਕਈ ਜਨਮ **ਸਾਖ** ਕਰਿ ਉਪਾਇਆ॥
- ਗਉ ੫, ੭੨, ੨ : ੩ (176)
ਆਪੇ ਪੇਡੁ ਬਿਸਥਾਈ **ਸਾਖ**॥
- ਆਸਾ ੫, ੬੮, ੧ : ੧ (387)'
ਉਰਧ ਮੂਲ ਜਿਸੁ **ਸਾਖ** ਤਲਾਹਾ ਚਾਰਿ ਬੇਦ ਜਿਤੁ ਲਾਗੇ॥
- ਗੂਜ ੧, ਅਸ ੧, ੨ : ੧ (503)
ਲਤਾ ਬਲੀ **ਸਾਖ** ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ॥
- ਮਾਰ ੫, ਸਲੋ ੮, ੪ : ੩ (1079)
ਦਹਦਿਸਿ **ਸਾਖ** ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥
- ਤੁਖਾ ੧, ਬਾਰਾ ੧੧ : ੫ (1109)

**ਸਾਖ** ਪਕੰਦੀ ਆਈਆ ਹੋਰ ਕਰੇਂਦੀ ਵੰਨ॥
- ਸਲੋ ਫਰ, ੧੧ : ੨ (1378)
ਕੀਰਤਿ ਰਵਿ ਕਿਰਵਿ ਪ੍ਰਗਟਿ ਸੰਸਾਰਹ **ਸਾਖ** ਤਰੋਵਰ ਮਵਲ ਸਹਾ॥
- ਸਵ ੩, ੧ : ੫ (1392)

**ਸਾਖਹ** - ਵੇਖੋ 'ਸਾਖ'
ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ **ਸਾਖਹ**॥
- ਸਵ ੩, ੫ : ੧ (1393)

**ਸਾਖਾ** - ਵੇਖੋ 'ਸਾਖ'
**ਸਾਖਾ** ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ॥
- ਸਿਰੀ ੩, ਅਸ ੨੦, ੩ : ੨ (66)
**ਸਾਖਾ** ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ॥
- ਆਸਾ ੩, ਅਸ ੨੩, ੧ : ੨ (422)
ਤਿਤੁ **ਸਾਖਾ** ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ॥
- ਆਸਾ ੧, ਛੰਤ ੨, ੨ : ੪ (436)
ਤਰਵਰ ਏਕੁ ਅਨੰਤ ਡਾਰ **ਸਾਖਾ** ਪੁਹਪ ਪਤ੍ਰ ਰਸ ਭਰੀਆ॥
- ਰਾਮ ਕਬ, ੬, ੧ : ੧ (970)
ਕਰ ਪਲਵ **ਸਾਖਾ** ਬੀਚਾਰੇ॥
- ਰਾਮ ਬੇਣੀ, ੧, ੭ : ੧ (974)
ਵੈਸਾਖੁ ਭਲਾ **ਸਾਖਾ** ਵੇਸ ਕਰੇ॥
- ਤੁਖਾ ੧, ਬਾਰਾ ੬ : ੧ (1108)
ਮੂਲ ਬਿਨਾ **ਸਾਖਾ** ਕਤ ਆਹੈ॥
- ਭੈਰ ੫, ੪੫, ੧ : ੪ (1149)
ਕਰਮ ਪੇਡੁ **ਸਾਖਾ** ਹਰੀ ਧਰਮੁ ਫੁਲੁ ਫਲੁ ਗਿਆਨੁ॥
- ਬਸੰ ੧, ੧, ੨ : ੧ (1168)
ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ **ਸਾਖਾ** ਹਰੀ ਜੜੀਨੈ॥
- ਕਲਿ ੪, ਅਸ ੪, ੫ : ੧ (1325)

**ਸਾਗੁ** - (ਸੰ. ਸ਼ਕਾ) ਸਬਜ਼ੀ, ਪੱਤਿਆਂ ਦੀ ਸਬਜ਼ੀ,
ਖੀਰ ਸਮਾਨਿ **ਸਾਗੁ** ਮੈ ਪਾਇਆ ਗੁਨ ਗਾਵਤ ਰੈਨਿ ਬਹਾਨੀ॥
- ਮਾਰੂ ਕਬ, ੯, ੨ : ੧ (1105)

**ਸਾਲੀ** - ਚਾਵਲ, ਵੇਖੋ 'ਚਾਵਲ'
ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ **ਸਾਲੀ**॥
- ਰਾਮ ਬਸ, ੩ : ੧ (967)

**ਸਿਧਉਰਾ** - ਨਲੀਏਰ, ਸੰਧੂਰ ਵਾਲਾ ਨਲੀਏਰ ਵੇਖੋ 'ਸੰਧਉਰਾ'
ਮਰਨੇ ਤੇ ਕਿਆ ਡਰਪਨਾ ਜਬ ਹਾਥਿ **ਸਿਧਉਰਾ** ਲੀਨ॥
- ਸਲੋ ਕਬ, ੭੧ : ੨ (1368)

**ਸਿੰਬਲੁ** - ਵੇਖੋ 'ਸਿੰਮਲ'
ਜੈਸੇ **ਸਿੰਬਲੁ** ਦੇਖਿ ਸੂਆ ਬਿਗਸਾਨਾ॥
- ਭੈਰ ਨਾਮ, ੮, ੧ : ੨ (1165)

**ਸਿਬਾਲੁ** – (ਸੰ. ਸ਼ੇਵਲੰਮੁ) ਕਾਹੀ, ਪਾਣੀ ਦਾ ਜਾਲਾ, ਜੋ ਸਬਜ਼-ਕਾਲੇ ਰੰਗ ਦਾ ਹੁੰਦਾ ਹੈ। ਅੰ. Green moss, Grass, Blackesh green colour of grass, ਬਨ Algae.

ਕਾਇਆ ਛੀਜੈ ਭਈ **ਸਿਬਾਲੁ**॥

– ਰਾਮ ੧, ਓਅੰ ੨੪ : ੮ (933)

**ਸਿੰਮਲ** – (ਸੂੰ. ਸੰਬਲ) ਇੱਕ ਉੱਚਾ ਦਰਖਤ ਜਿਸ ਦੇ ਫੁੱਲ ਸ਼ੋਖ ਰੰਗ ਦੇ ਆਕਰਸ਼ਕ ਪਰ ਫਲ ਬੇਸੁਆਦਾ (ਬਕਬਕੇ) ਹੁੰਦੇ ਹਨ। ਇਸ ਨੂੰ ਸਾਲਮਲੀ, ਸੇਂਮਰ ਕੇਤਕੀ ਵੀ ਆਖਦੇ ਹਨ। ਅੰ. Bombax, silutree. ਬਨ Bombax Haptapyllum L.

**ਸਿੰਮਲ** ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥

– ਆਸਾ ੧, ਵਾਰ ੧੪ਸ, ੧, ੧ : ੧ (470)

**ਸਿੰਮਲ** ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍॥

– ਸੂਹੀ ੧, ੩, ੪ : ੧ (729)

**ਸੁਪਾਰੀ** – ਇਕ ਕਰੜਾ ਗੋਲ ਫਲ ਜੋ ਪਾਨ ਦੇ ਬੀਨੇ ਅਤੇ ਕਈ ਦਵਾਈਆਂ ਵਿੱਚ ਪੈਂਦਾ ਹੈ। ਪੂਰਾ ਫਲ, ਛਾਲੀ, ਅੰ. Betelnut, arecanut ਬਨ. Areca Catechu L.

ਪਾਨ **ਸੁਪਾਰੀ** ਖਾਤੀਆ ਮੁਖਿ ਬੀਨੀਆ ਲਾਈਆਂ॥

– ਤਿਲੰ ੪, ਅਸ ੨, ੧੩ : ੧ (726)

ਕਿਨਹੀ ਬਨਜਿਆ ਕਾਂਸੀ, ਤਾਂਬਾ ਕਿਨਹੀ ਲਉਗ **ਸੁਪਾਰੀ**॥

– ਕੇਦਾ ਕਬ, ੨, ੧ : ੧ (1123)

ਕਬੀਰ ਊਜਲ ਪਹਿਰਹਿ ਕਾਪਰੇ ਪਾਨ **ਸੁਪਾਰੀ** ਖਾਹਿ॥

– ਸਲੋ ਕਬ, ੩੪ : ੧ (1366)

**ਸੁਰਤਰ** – ਦੇਵਤਿਆਂ ਦਾ ਬ੍ਰਿਛ ਜੋ ਸਭ ਫਲ ਦਿੰਦਾ ਹੈ, ਪਰੰਪਰਾ ਅਨੁਸਾਰ ਅਜਿਹੇ ਪੰਜ ਬ੍ਰਿਛ ਮੰਨੇ ਜਾਂਦੇ ਹਨ; ਮੰਦਾਰ, ਪਾਰਜਾਤ, ਸੰਤਾਨ, ਕਲਮ ਬ੍ਰਿਛ ਅਤੇ ਹਰਿ ਚੰਦਨ।

ਸੁਖ ਸਾਗਰੁ **ਸੁਰਤਰ** ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥

– ਸੋਰ ਰਵਿ, ੪, ੧ : ੧ (658)

**ਸੁਰਿਤਰੁ** – ਸਭ ਫਲ ਦੇਣ ਵਾਲਾ ਬ੍ਰਿਛ, ਵੇਖੋ 'ਸੁਰਤਰ'

ਸੁਖ ਸਾਗਰ **ਸੁਰਿਤਰੁ** ਚਿੰਤਾਮਨਿ ਕਾਮਧੇਨ ਬਸਿ ਜਾ ਕੇਰੇ॥

– ਮਾਰੂ ਰਵਿ, ੨, ੧ : ੧ (1106)

**ਸੂਲਾ** – ਨੁਕੀਲਾ ਕੰਡਾ, ਅੰ. Thorn

ਕਰੈ ਗੁਮਾਨੁ ਚੁਭਹਿ ਤਿਸੁ **ਸੂਲਾ** ਕੋ ਕਾਢਨ ਕਉ ਨਾਹੀ॥

– ਰਾਮ ਕਬ, ੩, ੪ : ੧ (969)

**ਸੂਲਾਂ** – ਕੰਡਿਆਂ ਦੀਆਂ ਚੋਭਾਂ, ਵੇਖੋ 'ਸੂਲਾ'

ਫਰੀਦਾ ਡੁਖਾ ਸੇਤੀ ਦੇਹੁ ਗਇਆ **ਸੂਲਾਂ** ਸੇਤੀ ਰਾਤਿ॥

– ਸਲੋ ਫਰ, ੮੫ : ੧ (1382)

**ਸੇਬਰਿ** – ਸਿੰਬਲ, ਇਕ ਵੱਡਾ ਆਕਾਰਸ਼ਕ ਫੁੱਲਾਂ ਵਾਲਾ ਰੁੱਖ ਜਿਸ ਨਾਲ ਬਕਬਕੇ

ਸੁਆਦ ਵਾਲਾ ਫਲ ਲਗਦਾ ਹੈ। ਵੇਖੋ 'ਸਿੰਮਲ'
ਨਾਲੀਏਰ ਫਲੁ **ਸੇਬਰਿ** ਪਾਕਾ ਮੂਰਖ ਮੁਗਧ ਗਵਾਰ॥
- ਰਾਮ ਕਬ, ੧੨, ੧ : ੨ (972)

**ਸੇਬਾਲ** - ਪਾਣੀ ਉਤੇ ਆ ਜਾਣ ਵਾਲਾ ਹਰੇ ਰੰਗ ਦਾ ਪਦਾਰਥ, ਬੂਰ, ਵੇਖੋ 'ਸਿਬਾਲੁ'
ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ **ਸੇਬਾਲ**॥
- ਸਿਰੀ ੪, ਵਾਰ ੭ : ੨ (85)

**ਸ੍ਰੀ ਖੰਡ** - ਚੰਦਨ ਦੀ ਲਕੜੀ, ਵੇਖੋ 'ਚੰਦਨ'
ਕਾਠਹੁ **ਸ੍ਰੀਖੰਡ** ਸਤਿਗੁਰਿ ਕੀਅਉ ਦੁਖ ਦਾਰਿਦ੍ਰ ਤਿਲ ਕੇ ਗਇਆ॥
- ਸਵ ੪, ਨਲ ੬ : ੫ (1399)

**ਹਰਦੀ** - ਹਲਦੀ, ਜ਼ਮੀਨ ਵਿੱਚ ਹੋਣ ਵਾਲੀ ਇੱਕ ਗੰਡੀ ਜਿਸ ਦਾ ਰੰਗ ਪੀਲਾ ਹੁੰਦਾ ਹੈ, ਔਸ਼ਧੀ ਤੇ ਦਾਲ ਸਬਜ਼ੀ ਵਿਚ ਵਰਤੀ ਜਾਂਦੀ ਹੈ। ਅੰ. Turmeric
ਬਨ. Curcuma Loya L.
ਕਬੀਰ **ਹਰਦੀ** ਪੀਅਰੀ ਚੂੰਨਾਂ ਊਜਲ ਭਾਇ॥
- ਸਲੋ ਕਬ, ੫੬ : ੧ (1367)

**ਹਰਪਾਤ** - ਹਰੇ ਪਤੇ, ਕਿਸੇ ਵੀ ਬ੍ਰਿਛ ਦੇ ਸਬਜ਼ ਪਤੇ, ਅੰ. Green leaves.
ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ **ਹਰਪਾਤ**॥
- ਸਾਰ ਕਬ, ੧, ੧ : ੨ (1251)

**ਹਰਾ** - ਹਰੇ ਰੰਗ ਦਾ, ਸਰਸਬਜ਼ ਜੰਗਲ, ਸਾਵਾ, ਭਾਵ ਖਿੜਿਆ ਹੋਇਆ।
ਅੰ. Evergreen.
ਸੋਹੇ ਬੰਕ ਦੁਆਰ ਸਗਲਾ ਬਨੁ **ਹਰਾ**॥
- ਬਿਲਾ ੫, ਛੰਤ ੩, ੫ : ੨ (847)

**ਹਰਿਆਵਲਾ** - ਹਰਾ, ਸਰਸਬਜ਼, ਵੇਖੋ 'ਹਰਾ'
ਪਬਰ ਤੂੰ **ਹਰਿਆਵਲਾ** ਕਵਲਾ ਕੰਚਨ ਵੰਨਿ॥
- ਸਲੋ ੧, ੩੦ : ੧ (1412)

**ਹਰਿਆਵਲੀ** - ਵੇਖੋ 'ਹਰਿਆਵਲਾ'
ਹਰਿ ਕੈ ਨਾਇ ਸਦਾ ਹਰਿਆਵਲੀ ਫਿਰ ਸੁਕੈ ਨ ਕੁਮਲਾਇ॥
- ਮਲਾ ੩, ਅਸ ੨, ੪ : ੩ (1277)

**ਹਰਿਆਵਲੁ** - ਵੇਖੋ 'ਹਰਿਆਵਲਾ'
ਨਾਮੁ ਜਪਤ ਮਨੁ ਤਨੁ **ਹਰਿਆਵਲੁ** ਪ੍ਰਭ ਨਾਨਕ ਨਦਰਿ ਨਿਹਾਰੇ ਜੀਉ॥
- ਮਾਝ ੫, ੩੬, ੪ : ੩ (105)

**ਹਰੀ** - ਜੋ ਫਸਲ, ਪਕੀ ਨਹੀਂ, ਵੇਖੋ 'ਫਸਲਿ'
**ਹਰੀ** ਨਾਹੀ ਨਹ ਡਡੁਰੀ ਪਕੀ ਵਢਣਹਾਰ॥
- ਸਿਰੀ ੫, ੭੪, ੨ : ੧ (43)

**ਹਰੀ** ਅੰਗੂਰੀ ਗਦਹਾ ਚਰੈ॥
- ਕਉ ਕਬ, ੧੪, ੧ : ੧ (326)

**ਹਰੀਆਵਲ** - ਸਰਸਬਜ਼, ਪ੍ਰਫੁੱਲਤ, ਵੇਖੋ 'ਹਰਿਆਵਲਾ'

ਦਹਦਿਸਿ ਸਾਖ ਹਰੀ **ਹਰੀਆਵਲ** ਸਹਿਜ ਪਕੈ ਸੋ ਮੀਠਾ॥
- ਤੁਖਾ ੧, ਬਾਰਾ ੧੧ : ੫ (1109)

**ਹਰੀਆਵਲਾ –** ਵੇਖੋ 'ਹਰਿਆਵਲਾ'
ਸਫਲਿਉ ਬਿਰਖੁ **ਹਰੀਆਵਲਾ** ਛਾਵ ਘਣੇਰੀ ਹੋਇ॥
- ਸਿਰੀ ੧, ਅਸ ੧੦, ੨ : ੨ (59)
ਮਨੁ ਸਦਾ **ਹਰੀਆਵਲਾ** ਸਹਜੇ ਹਰਿ ਗੁਣ ਗਾਇ॥
- ਆਸਾ ੩, ੩੪, ੧* : ੨ (428)

**ਹਰੀਆਵਲੀ –** ਵੇਖੋ 'ਹਰਿਆਵਲਾ'
ਸਾ ਧਰਤੀ ਭਈ **ਹਰਿਆਵਲੀ** ਜਿਥੈ ਮੇਰਾ ਸਤਿਗੁਰੁ ਬੈਠਾ ਆਇ॥
- ਗਉ ੪, ਵਾਰ ੧੨ਸ, ੪, ੨ : ੧ (310)

**ਹਰੀਆਵਲੁ –** ਵੇਖੋ 'ਹਰਿਆਵਲੀ'
ਹਰਿ ਵੁਠਾਮਨੁ ਤਨੁ ਸਭੁ ਪਰਫੜੈ ਸਭੁ ਜਗੁ **ਹਰੀਆਵਲੁ** ਹੋਇ॥
- ਸਲੋ ੩, ੫੯ : ੨ (1420)

**ਹਰੀਆਵਲੇ –** ਵੇਖੋ 'ਹਰੀਆਵਲਾ'
ਸਰ ਭਰਿ ਥਲ **ਹਰੀਆਵਲੇ** ਇਕ ਬੂੰਦ ਨ ਪਵਈ ਕੇਹ॥
- ਸਿਰੀ ੧, ਅਸ ੧੧, ੩ : ੨ (60)

**ਹਰੇ –** ਵੇਖੋ 'ਹਰਾ', ਸਰਸਬਜ਼, ਹਰੇ ਭਰੇ
ਜੀਉ ਪ੍ਰਾਣ ਮਨੁ ਤਨੁ **ਹਰੇ** ਸਾਚਾ ਏਹੁ ਸੁਆਉ॥
- ਸਿਰੀ ੫, ੮੫, ੩ : ੨ (47)

**ਹਿੰਙੁ –** (ਸੰ. ਹਿੰਗ) ਹੀਂਗ, ਤੀਵ੍ਰਗੰਧਾ, ਪੌਦੇ ਤੋਂ ਰਸ ਰੂਪ ਵਿੱਚ ਨਿਕਲਿਆ ਇਕ ਗੰਧਦਾਰ ਪਦਾਰਥ ਜੋ ਔਸ਼ਧੀ ਵੀ ਹੈ ਤੇ ਦਾਲ ਸਬਜ਼ੀ ਵਿੱਚ ਤੜਕਾ ਲਾ ਕੇ ਵੀ ਵਰਤੀ ਜਾਂਦੀ ਹੈ। ਅੰ. Asafoetida, ਬਨ. Ferula Asafoetida L. ਹਿੰਗ ਦੀ ਤਾਸੀਰ ਗਰਮ, ਹਾਜ਼ਮਾ ਠੀਕ ਕਰਨ ਵਾਲੀ, ਕਫ਼ ਅਤੇ ਬਾਈ ਨਾਸ਼ਕ, ਵਾਉਗੋਲਾ ਪੇਟ ਦੇ ਕੀੜੇ ਆਦਿਕ ਰੋਗ ਦੂਰ ਕਰਦੀ ਹੈ। ਇਹ ਮਸਾਲਿਆਂ ਵਿੱਚ ਹੁੰਦੀ ਹੈ। ਇਰਾਨ ਅਤੇ ਅਫ਼ਗਾਨਿਸਤਾਨ ਦੀ ਸਦਾਬਹਾਰ ਜੜੀ ਬੂਟੀ ਹੈ।
ਫਰੀਦਾ ਰਹੀਸੁ ਬੇੜੀ **ਹਿੰਙੁ** ਦੀ ਗਈ ਕਥੂਰੀ ਗੰਧੁ॥
- ਸਲੋ ਫਰ, ੩੩ : ੨ (1379)

**ਹਿਰਡ –** ਅਰਿੰਡ, ਇਕ ਬਦਬੋਦਾਰ ਬੂਟਾ, ਵੇਖੋ 'ਇਰੰਡ'
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ **ਹਿਰਡ** ਪਲਾਸ ਸੰਗਿ ਹਰਿ ਬੁਹੀਆ॥
- ਬਿਲਾ ੪, ਅਸ ੨, ੧ : ੨ (834)

**ਹੀਗੁ –** ਪੌਦੇ ਤੋਂ ਰਸ ਦੇ ਰੂਪ ਵਿੱਚ ਨਿਕਲਿਆ ਇਕ ਗੰਧਦਾਰ ਪਦਾਰਥ, ਵੇਖੋ 'ਹਿੰਙੁ'
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ **ਹੀਗੁ** ਗੋ॥
- ਟੋਡੀ ਨਾਮ ੩, ੨ : ੨ (718)

**ਕਉਲਾ–** ਕਮਲ ਫੁੱਲ, ਵੇਖੋ 'ਕਵਲ'

ਅਲਿਪਤੁ ਰਹਉ ਜੈਸੇ ਜਲ ਮਹਿ **ਕਉਲਾ**॥
- ਆਸਾ ੫, ੫੪, ੧* : ੨ (384)
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ **ਕਉਲਾ**॥
- ਗੂਜ ੫, ੪, ੪ : ੧ (496)

**ਕਉਲਾਰੁ -** ਕਮਲ ਫੁੱਲਾਂ ਦਾ ਸਮੂਹ, ਵੇਖੋ 'ਕਵਲ'
ਤੁਝਹਿ ਪੇਖਿ ਬਿਗਾਸੈ **ਕਉਲਾਰੁ**॥
- ਆਸਾ ੫, ੭੪, ੨ : ੨ (389)

**ਕਉਲੁ -** ਕਮਲ ਫੁੱਲ, ਵੇਖੋ 'ਕਵਲ'
**ਕਉਲੁ** ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਾਸੁ॥
- ਸਿਰੀ ੧, ੨੫, ੪ : ੨ (23)
ਭ੍ਰਮੁ ਖੋਇਓ ਸਾਂਤਿ ਸਹਿਜ ਸੁਆਮੀ ਪਰਗਾਸੁ ਭਇਆ **ਕਉਲੁ** ਖਿਲਿਆ॥
- ਗਉ ੫, ਛੰਤ ੪, ੪ : ੩ (249)

**ਕਸੁ -** ਕਿਕਰ ਦੇ ਸੱਕ, ਵੇਖੋ 'ਕਿਕਰਿ'
ਗੁੜ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ **ਕਸੁ** ਪਾਈਐ॥
- ਆਸਾ ੧, ੩੮, ੧ : ੧ (360)

**ਕਸੁੰਭ -** (ਸੰ. ਕਸੰਮ) ਗੂੜੇ ਸ਼ੋਖ ਲਾਲ ਰੰਗ ਦਾ ਇਕ ਫੁੱਲ ਜੋ ਛੇਤੀ ਫਿੱਕਾ ਪੈ ਜਾਂਦਾ ਹੈ। ਕਈ ਇਸ ਨੂੰ ਜੰਗਲ ਕੇਸਰ ਵੀ ਆਖਦੇ ਹਨ। ਅੰ. Saf-flower, ਬਨ. Carthamus tinctorius L.
ਕੂੜਾ ਰੰਗੁ **ਕਸੁੰਭ** ਕਾ ਬਿਨਸਿ ਜਾਇ ਦੁਖੁ ਰੋਇ॥
- ਸਿਰੀ ੩, ੩੭, ੩ : ੩ (28)
ਜੈਸਾ ਰੰਗੁ **ਕਸੁੰਭ** ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ॥
- ਗਉ ਕਬ, ੫੭, ੩ : ੨ (336)
ਜੈਸਾ ਰੰਗੁ **ਕਸੁੰਭ** ਕਾ ਤੈਸਾ ਇਹੁ ਸੰਸਾਰੁ॥
- ਗਉ ਰਵਿ, ੧, ੪ : ੧ (346)
ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ॥
- ਸੂਹੀ ੧, ਅਸ ੨, ੧ : ੧ (751)

**ਕਸੁੰਭੜੇ -** ਵੇਖੋ 'ਕਸੁੰਭ'
ਹਥੁ ਨ ਲਾਇ **ਕਸੁੰਭੜੈ** ਜਲਿ ਜਾਸੀ ਢੋਲਾ॥
- ਸੂਹੀ ਫਰ, ੨, ੧* : ੧ (794)

**ਕਸੁੰਭਾ -** ਵੇਖੋ 'ਕਸੁੰਭ'

ਮਨਮੁਖ ਨਾਮ ਵਿਹੂਣਿਆ ਰੰਗੁ **ਕਸੁੰਭਾ** ਦੇਖਿ ਨ ਭੁਲੁ॥
- ਸਿਰੀ ੪, ਵਾਰ ੮ਸ, ੩, ੨ : ੧ (85)
ਦੇਖਿ **ਕਸੁੰਭਾ** ਰੰਗੁਲਾ ਕਾਹੇ ਭੂਲਿ ਲਾਗੇ॥
- ਬਿਲਾ ੫, ੩੬, ੧ : ੨ (809)

**ਕਸੁੰਭੁ -** ਵੇਖੋ 'ਕਸੁੰਭ'

ਮਨਮੁਖ ਰੰਗੁ **ਕਸੁੰਭੁ** ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
- ਮਾਲੀ ੪, ੪, ੨ : ੧ (985)

**ਕਸੁੰਭੈ–** ਵੇਖੋ 'ਕਸੁੰਭ'
ਮਿਤ੍ਰ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ **ਕਸੁੰਭੈ** ਭੁਲੀ॥
- ਰਾਮ ੫, ਵਾਰ ੧੩ਸ, ੫, ੧ : ੧ (963)

**ਕਸੁੰਭਾਇਲੇ–** ਕਸੁੰਭੇ ਵਰਗੇ ਰੰਗ ਨਾਲ, ਵੇਖੋ 'ਕਸੁੰਭ'
ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ **ਕਸੁੰਭਾਇਲੇ**॥
- ਗੋਂਡ ੫, ੨, ੧ : ੧ (862)

**ਕਕਰੀਆ –** ਅੱਕ ਦੀਆਂ ਖਖੜੀਆਂ, ਵੇਖੋ 'ਅਕ'
ਰਾਜਾ ਰਾਮ **ਕਕਰੀਆ** ਰੇ ਪਕਾਏ॥
- ਆਸਾ ਕਬ, ੬, ੧* : ੧ (477)

**ਕਣ –** (ਸੰ. ਕਣ) ਅਨਾਜ ਦਾ ਦਾਣਾ, ਵੇਖੋ 'ਦਾਣਾ'
**ਕਣ** ਬਿਨਾ ਜੈਸੇ ਥੋਥਰ ਤੁਖਾ॥
- ਗਉ ੫, ੧੩੪, ੧ : ੧ (192)

**ਕਣਕ –** ਕਣਕ ਪ੍ਰਸਿੱਧ ਅਨਾਜ, ਗੰਦਮ, ਗੇਹੂੰ ਅੰ. Wheat, ਬਨ. Triticum aestivum L. ਇਤਿਹਾਸਕ ਨੁੱਕਤੇ ਨਿਗਾਹ ਤੋਂ ਇਹ ਆਖਣਾ ਬੜਾ ਕਠਨ ਹੈ ਕਿ ਕਣਕ ਹੋਂਦ ਵਿੱਚ ਕਦੋਂ ਆਈ। ਪੱਥਰ-ਯੁਗ ਵਿੱਚ ਕਣਕ ਦੇ ਦਾਣੇ ਸਵਿਜ਼ਰਲੈਂਡ ਦੇ ਖੰਡਰਾਤਾਂ 'ਚ ਮਿਲੇ ਸਨ। ਚੀਨ ਵਿੱਚ 2700 ਬੀ. ਸੀ. 'ਚ ਇਹ ਪ੍ਰਮੁੱਖ ਫਸਲ ਸੀ। ਜੰਗਲੀ ਘਾਹ ਵਰਗੀਆਂ ਕਿਸਮਾਂ ਮੁੱਢ ਕਦੀਮ ਯੂਰਪ ਵਿੱਚ ਮੌਜੂਦ ਸਨ।
ਜਤੁ ਸਤੁ ਚਾਵਲ ਦਇਆ **ਕਣਕ** ਕਰਿ ਪ੍ਰਾਪਤਿ ਪਾਤੀ ਧਾਨੁ॥
- ਪ੍ਰਭਾ ੧, ੭, ੩ : ੧ (1329)

**ਕਣੁ –** ਦਾਣੇ,, ਹੋਰ ਵੇਖੋ 'ਦਾਣਾ'
ਸਣੁ ਕਸੀਰਾ ਚਿਥਿਆ **ਕਣੁ** ਲਇਆ ਤਨੁ ਝਾੜਿ॥
- ਮਾਝ ੧, ਵਾਰ ੧੧ਸ, ੧, ੧ : ੨ (142)

**ਕੰਦ –** (ਸੰ. ਕੰਦ) ਜ਼ਮੀਨ ਦੇ ਅੰਦਰ ਹੋਣ ਵਾਲੀਆਂ ਸਬਜ਼ੀਆਂ/ਪਦਾਰਥ, ਗਾਜਰ, ਮੂਲੀ, ਆਲੂ, ਸ਼ੰਕਰਕੰਦੀ, ਪਿਆਜ, ਸ਼ਲਗਮ ਆਦਿ।
ਇਕਿ **ਕੰਦ** ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
- ਮਾਝ ੧, ਵਾਰ ੫ : ੧ (140)

**ਕਦਲੀ –** (ਸੰ. ਕਦਲ) ਕੇਲੇ ਦਾ ਬ੍ਰਿਛ, ਵੇਖੋ 'ਕੇਲ'
**ਕਦਲੀ** ਪੁਹਪ ਧੂਪ ਪਰਗਾਸ॥
- ਭੈਰ ਕਬ, ਅਸ ੧, ੪ : ੧ (1162)

**ਕੰਦਾ –** ਜ਼ਮੀਨ ਦੇ ਅੰਦਰ ਹੋਣ ਵਾਲੀਆਂ ਸਬਜ਼ੀਆਂ, ਵੇਖੋ 'ਕੰਦ'
ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ **ਕੰਦਾ**॥
- ਬਿਲਾ ਕਬ, ੩, ੧ : ੧ (855)

**ਕਪਾਸ –** (ਸੰ. ਕਪਾਸ), ਇਕ ਪੋਦੇ ਦੇ ਫੁੱਲ ਜਿਨ੍ਹਾਂ ਤੋਂ ਰੂ ਬਣਦਾ ਹੈ। ਕਪਾਹ, ਅੰ. Cotton, ਬਨ. Gossyp spp. ਇਸ ਦੇ ਬ੍ਰਿਛ ਤੋਂ ਕਪੜੇ ਤੇ ਧਾਗੇ ਬਣਦੇ

ਹਨ। ਬੀਜ ਲੰਮੇ ਲੰਮੇ ਵਾਲਾਂ ਨਾਲ ਘਿਰਿਆ ਹੁੰਦਾ ਹੈ। ਭਾਰਤ ਵਿੱਚ ਇਸ ਦਾ ਜ਼ਿਕਰ ਰਿੱਗਵੇਦ ਵਿੱਚ ਆਇਆ ਹੈ ਜੋ 1500 ਈ. ਦੀ ਰਚਨਾ ਹੈ। ਮੰਨੂ ਸਿਮੌਰਤੀ ਵਿੱਚ ਜ਼ਿਕਰ ਹੈ ਕਿ ਬ੍ਰਹਾਮਣ ਦੇ ਪਵਿੱਤਰ ਜੰਝੂ ਦਾ ਧਾਗਾ ਕਪਾਹ ਦਾ ਹੋਵੇ। ਬਹੁਤੇ ਵਿਗਿਆਨੀਆਂ ਨੇ ਇਸ ਬ੍ਰਿਛ ਦਾ ਮੁੱਢ ਭਾਰਤ ਮੰਨਿਆ ਹੈ।

ਲੋਹਾ ਮਾਰਣਿ ਪਾਈਐ ਢਹੈ ਨ ਹੋਇ **ਕਪਾਸ**॥

- ਮਾਝ ੧, ਵਾਰ ੧੨ਸ, ੧, ੧ : ੭ (143)

**ਕਪਾਹ** - ਕਪਾਸ, ਵੇਖੋ 'ਕਪਾਸ'

ਦਇਆ **ਕਪਾਹ** ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥

- ਆਸਾ ੧, ਵਾਰ ੧੫ਸ, ੧, ੧ : ੧ (471)

**ਕਪਾਹਹੁ** - ਵੇਖੋ 'ਕਪਾਸ'

ਤਗੁ **ਕਪਾਹਹੁ** ਕਤੀਐ ਬਾਮਣੁ ਵਟੇ ਆਇ॥

- ਆਸਾ ੧, ਵਾਰ ੧੫ਸ, ੧, ੨ : ੩ (471)

**ਕਪਾਹਾ** - ਵੇਖੋ 'ਕਪਾਸ'

ਵੁਠੈ ਅੰਨੁ ਕਮਾਦੁ **ਕਪਾਹਾ** ਸਭਸੈ ਪੜਦਾ ਹੋਵੈ॥

- ਮਾਝ ੧, ਵਾ ੨੬ਸ, ੧, ੧ : ੨੦ (150)

**ਕਪਾਹਾਂ** - ਵੇਖੋ 'ਕਪਾਸ'

ਤੋਇਅਹੁ ਅੰਨੁ ਕਮਾਦ **ਕਪਾਹਾਂ** ਤੋਇਅਹੁ ਤ੍ਰਿਭਵਣ ਗੰਨਾ॥

- ਮਾਝ ੧, ਵਾਰ ੨੫ਸ, ੧, ੨ : ੨੪ (1290)

**ਕਪਾਹੈ** - ਵੇਖੋ 'ਕਪਾਸ'

ਫਰੀਦਾ ਵੇਖੁ **ਕਪਾਹੈ** ਜਿ ਥੀਆ ਜਿ ਸਿਰਿ ਥੀਆ ਤਿਲਾਹ॥

- ਸਲੋ ਫਰ, ੪੯; ੧ (1380)

**ਕਪੂਰ** - ਇਕ ਬ੍ਰਿਛ ਦੇ ਰਸ ਤੋਂ ਤਿਆਰ ਕੀਤਾ ਜਾਂਦਾ ਸੁਫੈਦ ਸੁੰਗਧਤ ਪਦਾਰਥ ਜੋ ਹਵਾ ਵਿੱਚ ਉੱਡ ਜਾਂਦਾ ਹੈ ਤੇ ਅੱਗ ਵਿੱਚ ਘਿਓ ਵਾਂਗ ਬਲਦਾ ਹੈ।

ਪਾਨ **ਕਪੂਰ** ਸੁਬਾਸਕ ਚੰਦਨ ਅੰਤਿ ਤਊ ਮਰਨਾ॥

- ਆਸਾ ਕਬ, ੫, ੩ : ੨ (477)

ਝੂਠਿ ਵਿਗੁਤੀ ਤਾ ਪਿਰ ਮੁਤੀ **ਕੁਕਹ** ਕਾਹਸਿ ਫੁਲੇ॥

- ਤੁਖਾ ੧, ਬਾਰਾ ੧੩ : ੩ (1109)

**ਕਮਲ** - ਕੌਲ ਫੁੱਲ, ਸੁਫੈਦ ਰੰਗ ਦਾ ਕੋਮਲ ਫੁੱਲ ਜੋ ਪਾਣੀ ਵਿੱਚ ਹੁੰਦਾ ਹੈ। ਕੰਵਲ ਦੀਆਂ ਅਨੇਕ ਕਿਸਮਾਂ ਮਿਸਰ, ਭਾਰਤ ਤੇ ਕਸ਼ਮੀਰ ਵਿੱਚ ਮਿਲਦੀਆਂ ਹਨ। ਇਸ ਦੇ ਫੁਲਾਂ ਦੀ ਉਮਰ ਸਾਰੇ ਫੁੱਲਾਂ ਤੋਂ ਵਧੀਕ ਮੰਨੀ ਜਾਂਦੀ ਹੈ। ਜਿਵੇਂ 1843 ਈ. ਤੋਂ ਲੈ ਕੇ 1885 ਈ. ਤੱਕ 1 ਰਾਬਰਟ ਬਰੂਨ ਨੇ 150 ਸਾਲਾਂ ਦਾ ਫੁੱਲ ਉਗਾ ਕੇ ਨਵੀਂ ਖੋਜ ਕੀਤੀ ਸੀ। ਕੰਵਲ 'ਚ ਚਿੰਨ੍ਹ 'ਗਰਮੀ ਤੇ ਸੱਚ' ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਅੰ. Lotus ਬਨ. Nelumbium Speciosum L.

ਐਬ ਤਨਿ ਚਿਕੜੋ ਇਹੁ ਮਨੁ ਮੀਡਕੋ **ਕਮਲ** ਕੀ ਸਾਰ ਨਹੀ ਮੂਲਿ ਪਾਈ॥

- ਸਿਰੀ ੧, ੨੭, ੨ : ੧ (24)

ਚਰਣ **ਕਮਲ** ਆਤਮ ਆਧਾਰ॥
- ਗਉ ੫, ੯੬, ੨ : ੧ (181)

ਚਰਨ ਕਮਲ ਅਰਾਧਿ ਭਗਵੰਤਾ॥
- ਗਉ ੫, ੧੧੯, ੨ : ੧ (189)

ਪ੍ਰਭ ਕੈ ਸਿਮਰਨਿ **ਕਮਲ** ਬਿਗਾਸਨੁ॥
- ਗਉ ੧, ਸੁਖ ੧, ੭ : ੬ (263)

ਜੈਸੇ ਜਲ ਮਹਿ **ਕਮਲ** ਅਲੇਪ॥
- ਗਉ ੫, ਸੁਖ ੮, ੧ : ੨ (272)

ਕਕਾ ਕਿਰਣਿ **ਕਮਲ** ਮਹਿ ਪਾਵਾ॥
- ਗਉ ਕਬ, ਬਾਅ ੭ : ੧ (340)

ਏਕੋ ਸਰਵਰੁ **ਕਮਲ** ਅਨੂਪ॥
- ਆਸਾ ੧, ੧੨, ੧ : ੧ (352)

ਸਰੀਰ ਸਰੋਵਰ ਭੀਤਰੇ ਆਛੈ **ਕਮਲ** ਅਨੂਪ॥
- ਬਿਲਾ ਕਬ, ੧੦, ੧ : ੧ (857)

ਉਚੈ ਥਲਿ ਫੂਲੇ **ਕਮਲ** ਅਨੂਪ॥
- ਰਾਮ ੫, ੫੦, ੩ : ੨ (898)

**ਕਮਲਹ** - ਵੇਖੋ 'ਕਮਲ'

ਬਿੰਨਵੰਤਿ ਨਾਨਕ ਰਾਸਿ ਜਲ ਕੀ ਚਰਨ **ਕਮਲਹ** ਆਸਰਾ॥
- ਰਾਮ ੫, ਛੰਤ ੨, ੨ : ੬ (925)

**ਕਮਲਨ** - ਵੇਖੋ 'ਕਮਲ'

ਨਾਨਕ ਸਰਨਿ ਚਰਨ **ਕਮਲਨ** ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ॥
- ਮਲਾ ੫, ੪, ੩ : ੨ (1267)

**ਕਮਲਨ੍** - ਵੇਖੋ 'ਕਮਲ'

ਜਨ ਨਾਨਕ ਪਿਆਸ ਚਰਨ **ਕਮਲਨ੍** ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ॥
- ਬਿਲਾ ੫, ੧੨੩, ੨ : ੨ (829)

**ਕਮਲਾ** - ਵੇਖੋ 'ਕਮਲ'

ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ **ਕਮਲਾ** ਅਲਿਪਾਰੀ॥
- ਸਾਰ ੫, ੨੫, ੧ : ੨ (1209)

**ਕਮਲਾਰੇ** - ਵੇਖੋ 'ਕਮਲ'

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ **ਕਮਲਾਰੇ**॥
- ਦੇਵ ੫, ੨੯, ੧ : ੧ (534)

**ਕਮਲੁ** - ਵੇਖੋ 'ਕਮਲ'

ਤੂੰ ਆਪੇ **ਕਮਲੁ** ਨਿਰਾਲਮੁ ਮੁਰਗਾਈ ਨੈ ਸਾਵੈ॥
- ਰਾਮ ੧, ਸਿਗੋ ੫ : ੧ (938)

**ਕਮਲੇ** - ਵੇਖੋ 'ਕਮਲ'

ਤੂੰ ਆਪੇ **ਕਮਲੇ** ਅਲਿਪਤੁ ਹੈ ਸੈ ਹਥਾ ਵਿੱਚ ਗੁਲਾਲੁ॥
- ਸਿਰੀ ੪, ਵਾਰ ੭ : ੩ (85)

**ਕਮਲੁ –** ਵੇਖੋ 'ਕਮਲ'
ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੁ॥
- ਨਟ ੪, ੨, ੩ : ੧ (975)

**ਕਮਲੇਹ –** ਵੇਖੋ 'ਕਮਲ'
ਅਬ ਉਰਝਿਓ ਅਲਿ **ਕਮਲੇਹ** ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥
- ਆਸਾ ੫, ਛੰਤ ੪, ੧ : ੨ (454)

**ਕਮਲੇਹਿ –** ਵੇਖੋ 'ਕਮਲ'
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ **ਕਮਲੇਹਿ**॥
- ਸਿਰੀ ੧, ਅਸ ੧੧, ੧ : ੧ (59)

**ਕਮਾਦੁ –** ਕਮਾਦ, ਗੰਨਾ, ਇੱਖ
ਅੰ. Sugarcane, ਬਨ. Saccharum Officinarum : ।
ਕਮਾਦ (ਗੰਨਾ) ਸੰਸਾਰ ਦੀ ਪ੍ਰਮੁੱਖ ਫਸਲ ਹੈ। ਭਾਰਤ ਵਿੱਚ ਮੁਢ ਕਦੀਮ ਤੋਂ ਉਗਾਇਆ ਜਾਂਦਾ ਹੈ। ਮਹਾਨ ਐਲਗਜ਼ੈਂਡਰ ਦੇ ਹਮਲੇ ਤੋਂ ਪਹਿਲਾਂ ਇਸ ਦੀ ਬਿਜਾਈ ਹੁੰਦੀ ਸੀ ਜੋ ਇਸ ਨੂੰ 320 ਬੀ. ਸੀ. ਯੂਰਪ ਆਦਿ ਦੇਸ਼ਾਂ ਵਿੱਚ ਲੈ ਗਿਆ।
ਵੁਠੈ ਅੰਨੁ **ਕਮਾਦੁ** ਕਪਾਹਾ ਸਭਸੈ ਪੜਦਾ ਹੋਵੈ॥
- ਮਾਝ ੧, ਵਾਰ ੨੬ਸ, ੧, ੧ : ੨੦ (150)
ਤੋਇਅਹੁ ਅੰਨੁ **ਕਮਾਦੁ** ਕਪਾਹਾਂ ਤੋਇਅਹੁ ਤ੍ਰਿਭਵਣ ਗੰਨਾ॥
- ਮਲਾ ੧, ਵਾਰ ੨੫ਸ, ੧, ੨ : ੨੪ (1290)

**ਕਮਾਦੈ –** ਵੇਖੋ 'ਕਮਾਦੁ'
**ਕਮਾਦੈ** ਅਰੁ ਕਾਗਦੈ ਕੁੰਨੇ ਕੋਇਲਿਆਹ॥
- ਸਲੋ ਫਰ, ੪੯ : ੨ (1380)

**ਕਵਲ –** ਵੇਖੋ 'ਕਮਲ'
ਹਰਿ ਚਰਣ **ਕਵਲ** ਮਕਰੰਦ ਲੋਭਿਤ ਮਨੋ ਅਨਿਦਿਨੋ ਮੋਹਿ ਆਹੀ ਪਿਆਸਾ॥
- ਧਨਾ ੧, ਸੋਹ ੩, ੪ : ੧ (13)
ਚਿਤਿ ਚਿਤਵਉ ਚਰਣਾਰਬਿੰਦ ਊਧ **ਕਵਲ** ਬਿਗਸਾਂਤ॥
- ਗਉ ੫, ਬਾਅ ੨੨ਸ : ੧ (254)
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ **ਕਵਲ** ਇਕਲ॥
- ਸਲੋ ਫਰ, ੬੬ : ੨ (1381)
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥
- ਸਵ ੪, ਗਯੰ ੬ : ੨ (1402)

**ਕਵਲਿ –** ਕਮਲ ਫੁੱਲ, ਵੇਖੋ 'ਕਮਲ'

ਮਨਿ ਅੰਧੈ ਊਧੈ **ਕਵਲਿ** ਦਿਸਨਿ੍ ਖਰੇ ਕਰੂਪ॥
- ਸਾਰ ੪, ਵਾਰ ੨੨ਸ, ੧, ੨ : ੨ (1245)

**ਕਵਲੁ** - ਵੇਖੋ 'ਕਮਲ'
ਊਂਧ **ਕਵਲੁ** ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿੰਰਜਨੁ ਡੀਠਾ ਜੀਉ॥
- ਮਾਝ ੫, ੪੯, ੨ : ੩ (108)

**ਕੜਾਸਣੁ** - ਕੁਸ਼ਾ ਦਾ ਆਸਨ, ਇਕ ਪ੍ਰਕਾਰ ਦਾ ਘਾਹ, ਕੜਾ ਘਾਹ ਨਾਗੇ ਸਾਧੂ ਲੰਗੋਟੀ ਨਾਲ ਬੰਨਦੇ ਹਨ, ਵੇਖੋ 'ਘਾਸ'
ਕਾਇਆ **ਕੜਾਸਣੁ** ਮਨੁ ਜਾਗੋਟੀ॥
- ਰਾਮ ੧, ਸਿਗੋ ੧੧ : ੨ (939)

**ਕਾਹ** - (ਕਾਹ-ਫ਼-ਘਾਸ, ਫੂਸ), ਕਾਹਸਿ-ਕਾਹੀਂ ਘਾਹ, ਸਰਕੜਾ, ਸਰਕੰਡਾ, ਸਰ ਨੜਾ, ਕਾਨਾ ਆਦਿ ਅੰ. Reed, Willow ਬਨ. Sacchrum munga L. (S. arundinaceum)
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ **ਕਾਹ** ਸਿ ਫੁਲੇ॥
- ਤੁਖ ੧, ਬਾਰਾ ੧੧ : ੩ (1109)

**ਕਾਖਾ** - (ਸੰ. ਕੱਖ) ਘਾਹ, ਤ੍ਰਿਣ, ਵੇਖੋ 'ਘਾਸ'
ਹੀਰਾ ਲਾਲੁ ਅਮੋਲੁਕ ਹੈ ਭਾਰ ਬਿਨੁ ਗਾਹਕ ਮੀਕਾ **ਕਾਖਾ**॥
- ਜੈਤ ੪, ੨, ੧ : ੧ (696)

**ਕਾਠ** - ਘਾਟ, ਮੋਟਾ ਅਨਾਜ, ਬਾਜਰਾ, ਕੋਦਰਾ ਆਦਿ ਜੌ ਦੀ,
ਫ਼ਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
- ਸਲੋ ਫਰ, ੨੮ : ੧ (1379)

**ਕਾਨ** - ਕਾਨੇ
ਦੁਆਰ ਉਪਰਿ ਝਿਲਕਾਵਹਿ **ਕਾਨ**॥
- ਗੋਂਡ ਕਬ ੬, ੧: ੨ (871)

**ਕਾਨੁ** - ਵੇਖੋ 'ਕਾਨ'
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ **ਕਾਨੁ**॥
- ਸਿਰੀ ੧, ਅਸ ੧੬, ੬ : ੩ (63)

**ਕਿਕਰਿ** - (ਸੰ. ਕਿੰਕਰਾਲ),ਇੱਕ ਕੰਡੇਦਾਰ ਦਰਖਤ, ਬਬੂਲ ਅੰ Acacia tree, ਬਨ. Acacia arabica L. (A. Jacquemotii)
ਇਹ ਇਕ ਸਦਾ ਬਹਾਰ ਦਰਖੱਤ ਹੈ ਜੋ ਗਰਮ ਅਤੇ ਨੀਮ ਗਰਮ ਖਿਤਿਆਂ ਵਿੱਚ ਆਮ ਹੁੰਦਾ ਹੈ। ਇਸ ਦੇ ਚਿੱਟੇ ਜਾਂ ਪੀਲੇ ਫੁੱਲ ਹੁੰਦੇ ਹਨ। ਇਨ੍ਹਾਂ ਦੀ ਲੰਬਾਈ 4-59 ਫੁੱਟ ਹੁੰਦੀ ਹੈ।
ਫ਼ਰੀਦਾ ਲੋੜੇ ਦਾਖ ਬਿਜਉਰੀਆਂ **ਕਿਕਰਿ** ਬੀਜੈ ਜਟੁ॥
- ਸਲੋ ਫਰ, ੨੩ : ੧ (1379)

**ਕੀਸਾਰਾ** - (ਸੰ. ਕੀਸ਼ਾਰ), ਧਾਨ ਅਥਵਾ ਕਣਕ ਦੀ ਬੱਲੀ ਨਾਲ ਜੋ ਤਿੱਖੇ ਕੰਡੇ ਹੁੰਦੇ ਹਨ।
ਸੁਣੁ **ਕੀਸਾਰਾ** ਚਿਥਿਆ ਕਣੁ ਲਇਆ ਤਨੁ ਝਾੜਿ॥
- ਮਾਝ ੧, ਵਾਰ ੧੧ਸ, ੧, ੧ : ੨ (142)

**ਕੁਸੰਭ** - ਕੇਸਰ ਦੀਆਂ ਤੁਰੀਆਂ ਵਰਗੇ ਫੁੱਲਾਂ ਦਾ ਇਕ ਬੂਟਾ ਜਿਸ ਦਾ ਰੰਗ ਬੜ ਚਿਰਾ ਤੇ ਕੱਚਾ ਹੁੰਦਾ ਹੈ। ਵੇਖੋ 'ਕਸੁੰਭ'
ਸੁਣਿ ਬਾਵਰੇ ਨੇਹੁ ਕੂੜਾ ਲਾਇਓ **ਕੁਸੰਭ** ਰੰਗਾਨਾ॥
- ਸੂਹੀ ੫, ਛੰਤ ੧, ੧ : ੨ (777)

**ਕੁਸਮ** - (ਸੰ. ਕੁਸੰਮ), ਫੁੱਲ, ਸਫੈਦ ਰੰਗ ਦਾ ਕਮਲ ਦਾ ਫੁੱਲ, ਵੇਖੋ 'ਕਮਲ'
ਪੁੰਡਰ ਕੇਸ **ਕੁਸਮ** ਤੇ ਧਉਲੇ ਸਪਤ ਪਾਤਾਲ ਕੀ ਬਾਣੀ॥
- ਸਿਰੀ ਬੇਣੀ, ੧, ੪ : ੧ (93)

**ਕੁਕਹ** - ਪਿੱਲਡੀ ਦਾ ਪੌਦਾ, ਨਦੀ ਕਿਨਾਰੇ ਹੋਣ ਵਾਲਾ ਇੱਕ ਲੰਮਾ ਘਾਹ, ਜਿਸ ਦੀਆਂ ਟੋਕਰੀਆਂ ਬਣਦੀਆਂ ਹਨ। ਇਸ ਦੇ ਫੁੱਲਾਂ ਦਾ ਰੰਗ ਸਫੈਦ ਹੁੰਦਾ ਹੈ। ਅੰ. Tamarisk diocia L.
ਝੂਠਿ ਵਿਗੁਤੀ ਤਾ ਪਿਰ ਮੁਤੀ **ਕੁਕਹ** ਕਾਹਸਿ ਫੁਲੇ॥
- ਤੁਖਾ ੧, ਬਾਰਾ ੧੩ : ੩ (1109)

**ਕੁਕੰਮ** - ਵੇਖੋ 'ਕੇਸਰਿ'
ਘਸਿ **ਕੁਕੰਮ** ਚੰਦਨੁ ਸਾਰਿਆ॥
- ਸੋਰ ਕਬ, ੬, ੨ : ੧ (655)

**ਕੁੰਗੂ** - ਵੇਖੋ 'ਕੇਸਰਿ'
ਕਸਤੂਰਿ **ਕੁੰਗੂ** ਅਗਰਿ ਚੰਦਨਿ ਲੀਪਿ ਆਵੈ ਚਾਉ॥
- ਸਿਰੀ ੧, ੧, ੧ : ੨ (14)
**ਕੁੰਗੂ** ਕੀ ਕਾਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿਸਾਸੁ॥
- ਸਿਰ ੧, ੮, ੧ : ੧ (17)
ਚੰਦਨੁ ਮੋਲਿ ਅਣਾਇਆ **ਕੁੰਗੂ** ਮਾਂਗ ਸੰਧੂਰੁ॥
- ਸਿਰੀ ੧, ੧੩, ੪ : ੧ (19)
ਕਰਣੀ **ਕੁੰਗੂ** ਜੇ ਰਲੈ ਘਟ ਅੰਤਰਿ ਪੂਜਾ ਹੋਇ॥
- ਗੂਜ ੧, ੧, ੧ : ੨ (489)
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ **ਕੁੰਗੂ** ਪਾਇਵੇ ਲਾਲੋ॥
- ਤਿਲੰ ੧, ੫, ੧ : ੨ (722)
**ਕੁੰਗੂ** ਚੰਨਣੁ ਫੁਲ ਚੜਾਏ॥
- ਸਾਰ ੪, ਵਾਰਟਸ, ੧, ੧ : ੩ (1240)

**ਕੁੰਦ** - ਚਾਂਦਨੀ, ਚਿੱਟੇ ਫੁਲਾਂ ਵਾਲਾ ਇੱਕ ਬੂਟਾ, ਕੁੰਦੂ, ਬਨ. Cccinia indica.
ਪੀਤ ਬਸਨ **ਕੁੰਦ** ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ॥
- ਸਵ ੪, ਗਯੰ ੮ : ੧ (1402)

**ਕੁਮੁਦਾਨੀ** - ਨੀਲੋਫਰ, ਰਾਤ ਨੂੰ ਖਿੜਨ ਵਾਲਾ ਫੁੱਲ, ਅੰ. The Blue Lotus, Water Lily. ਬਨ. Nymphaea edulis, N. lotus.
ਚੰਦ **ਕੁਮੁਦਨੀ** ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥
- ਮਾਰੂ ੧, ੪, ੨ : ੨ (990)

**ਕੂਮਲ** - ਕਰੂਮਲ, ਨਵੀਂ ਨਿਕਲੀ ਕੋਮਲ ਟਹਿਣੀ, ਵੇਖੋ 'ਅੰਗੂਰੀ'

ਕਾਇਆ **ਕੁਮਲ** ਫੁਲ ਗੁਣ ਨਾਨਕ ਗੁਪਸਿ ਮਾਲ॥
- ਸੂਹੀ ੩, ਵਾਰ ੧੮ਸ, ੧, ੧ : ੧ (791)

**ਕੇਸਰਿ** – ਕੁੰਕੁਮ, ਕਸ਼ਮੀਰਜ, ਕੁੰਗੂ ਕੇਸਰ, ਇਕ ਨਰੰਗੀ ਰੰਗ ਦਾ ਫੁਲ ਜਿਸ ਦਾ ਬੂਟਾ ਕਸ਼ਮੀਰ ਵਿੱਚ ਹੁੰਦਾ ਹੈ। ਇਸ ਦੀਆਂ ਤੁਰੀਆਂ ਉਤਮ ਸੁਗੰਧੀ ਵਾਲੀਆਂ ਹੁੰਦੀਆਂ ਹਨ। ਜ਼ਾਫ਼ਰਾਨ ਵੀ ਆਖਦੇ ਹਨ। ਅੰ. Saffron, ਬਨ. Crocs Sativus L.
**ਕੇਸਰਿ** ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥
- ਤਿਲੰ ੧, ੨, ੨ : ੧ (721)

**ਕੇਸਰੋ** – ਵੇਖੋ 'ਕੇਸਰਿ'
ਨਾਮੁ ਤੇਰੋ ਆਸਨੋ ਨਾਮ ਤੇਰੋ ਉਰਸਾ ਨਾਮੁ ਤੇਰਾ **ਕੇਸਰੋ** ਲੇ ਛਿਟਕਾਰੇ॥
- ਧਨਾ ਰਵਿ, ੩, ੧ : ੧ (694)

**ਕੇਲ** – ਕੇਲੇ (ਇਕ ਫਲ) ਦਾ ਬੂਟਾ, ਕਦਲੀ, ਰੰਭਾ, ਅੰ. Banana, ਬਨ. Musa Paradisiaca L. ਕੇਲੇ 75-150 ਦਿਨਾਂ ਵਿੱਚ ਦਰੱਖਤ ਤੇ ਪੱਕ ਜਾਂਦੇ ਹਨ। ਦਰਖੱਤਾਂ ਤੋਂ ਕੱਚੇ ਹੀ ਉਤਾਰੇ ਜਾਂਦੇ ਹਨ। ਪੂਰੇ ਸੰਸਾਰ ਵਿੱਚ ਬੜਾ ਪ੍ਰਸਿੱਧ ਹੈ। ਇੱਕ ਦਰਖੱਤ ਤੇ 50-150 ਫਲ ਹੁੰਦੇ ਹਨ। ਤਕਰੀਬਨ 100 ਤੋਂ ਵੱਧ ਕਿਸਮਾਂ ਉਗਾਈਆਂ ਜਾਂਦੀਆਂ ਹਨ। ਦਰਖੱਤ ਦੀ ਉਚਾਈ 10-30 ਫੁੱਟ ਤੱਕ ਹੁੰਦੀ ਹੈ।
ਮਾਲੀ ਕੇ ਘਰ **ਕੇਲ** ਆਛੈ **ਕੇਲ** ਬੇਲ ਤੇਲ ਗੋ॥
- ਟੋਡੀ ਨਾਮ, ੩, ੩ : ੨ (718)

**ਕੇਲੇ** – ਵੇਖੋ 'ਕੇਲ'
ਕਬੀਰ ਮਾਰੀ ਮਰਉ ਕੁਸੰਗਕੀ **ਕੇਲੇ** ਨਿਕਟਿ ਜੁ ਬੇਰਿ॥
- ਸਲੋ ਕਬ, ੮੮ : ੧ (1369)

**ਕੋਦਉ** – (ਸੰ. ਕੋਦਵ ਅਥਵਾ ਕੋਦ੍ਰਵ), ਕੋਦਾ, ਕੋਦੋ ਕ੍ਰੋਧਾ, ਬਾਥੂ ਜਿਹਾ ਇਕ ਘਾਹ ਜਿਸ ਦਾ ਦਾਣਾ ਗਰੀਬ ਲੋਕ ਰਿੰਨ੍ਹ ਕੇ ਅਥਵਾ ਪੀਹਕੇ ਆਟੇ ਦੀ ਰੋਟੀ ਪਕਾ ਕੇ ਖਾਂਦੇ ਹਨ। ਅੰ. A Coarse grain ਬਨ. Paspalum Scrobiaculatum.
ਫਾਟੇ ਨਾਕਨ ਟੂਟੇ ਕਾਧਨ **ਕੋਦਉ** ਕੋ ਭੁਸੁ ਖਾਈ ਹੈ॥
- ਗੂਜ ਕਬ, ੧, ੧* : ੨ (524)

**ਕ੍ਰੋਧਾ** – ਵੇਖੋ 'ਕੋਦਉ'
ਗਹਿਲਾ ਲੋਕੁ ਨ ਜਾਣਦਾ ਹੰਸੁ ਨ **ਕ੍ਰੋਧਾ** ਖਾਇ॥
- ਸਲੋ ਫਰ, ੬੫ : ੨ (1381)

**ਕ੍ਰੋਧੈ** – ਵੇਖੋ 'ਕੋਦਉ'
ਹੰਸੁ ਉਡਰਿ **ਕ੍ਰੋਧੈ** ਪਇਆ ਲੋਕੁ ਵਿਡਾਰਣਿ ਜਾਇ॥
- ਸਲੋ ਫਰ, ੬੫ : ੧ (1381)

**ਕੋਰੜ** – ਕੋਤਕੂੰ, ਉਹ ਦਾਣਾ ਜੋ ਗਲੇ ਨਾ
ਪੰਡਿਤੁ ਆਖਾਏ ਬਹੁਤੀ ਰਾਹੀ **ਕੋਰੜ** ਮੋਠ ਜਿਨੇਹਾ॥
- ਰਾਮ ੫, ਵਾਰ ੭ਸ, ੫, ੨ : ੧ (960)

**ਖਖੜੀਆਂ** – ਕਕੜੀਆਂ, ਅੱਕ ਦੇ ਬੂਟੇ ਨਾਲ ਲਗਦਾ ਫਲ ਵੇਖੋ 'ਅਕ'
**ਖਖੜੀਆਂ** ਸੁਹਾਵੀਆਂ ਲਗੜੀਆ ਅਕ ਕੰਠਿ॥
– ਗਉ, ੫, ਵਾਰ ੭ਸ, ੫, ੧ : ੧ (319)

**ਖਜੂਰਿ** – ਇਕ ਦਰਖਤ ਜਿਸ ਦਾ ਫਲ ਪਕ ਕੇ ਛੁਹਾਰਾ ਹੁੰਦਾ ਹੈ। ਵੇਖੋ 'ਛੁਹਾਰੇ'
ਜਲ ਕੀ ਮਾਛੁਲੀ ਚਰੈ **ਖਜੂਰਿ**॥
– ਟੋਡੀ ਨਾਮ, ੮, ੧ : ੨ (718)

**ਖਜੂਰੀ** – ਵੇਖੋ 'ਖਜੂਰਿ'
ਫ਼ਰੀਦਾ ਰਬ **ਖਜੂਰੀ** ਪਕੀਆ ਮਾਖਿਆ ਨਈ ਵਹੰਨ੍ਹਿ॥
– ਸਲੋ ਫਰ, ੮੯ : ੧ (1382)

**ਖੜ** – ਘਾਹ, ਵੇਖੋ 'ਘਾਸ'
ਧਰਣਿ ਸੁਵੰਨੀ **ਖੜ** ਰਤਨ ਜੜਾਈ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥
– ਗਉ ੫, ਵਾਰ ੧੭ਸ, ੫, ੧ : ੧ (322)

**ਖੜੁ** – ਘਾਹ, ਵੇਖੋ 'ਘਾਸ'
ਪਸੂ ਮਿਲਹਿ ਚੰਗਿਆਈਆ **ਖੜੁ** ਖਾਵਹਿ ਅੰਮ੍ਰਿਤੁ ਦੇਹਿ॥
– ਗੂਜ ੧, ੧, ੩ : ੧ (489)

ਖੇਤੀ, ਵੇਖੋ 'ਖੇਤ'
**ਖੜੁ** ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ॥
– ਸਿਰੀ ੧, ਪਹ ੨, ੪ : ੫ (76)

**ਖੇਤ** – ਉਹ ਸਥਾਨ ਜਿਥੇ ਅੰਨ ਬੀਜਿਆ ਜਾਵੇ, ਧਰਤੀ ਦਾ ਟੁਕੜਾ, ਖੇਤੀ,
ਅੰ. Field, Land, Farm, Cultivated Land.
ਜਿਉ ਰਾਖਾ **ਖੇਤ** ਊਪਰਿ ਪਰਾਏ॥
– ਗਉ ੫, ੮੦, ੩ : ੧ (179)

**ਖੇਤਾਂਹ** – ਵੇਖੋ 'ਖੇਤ'
ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ **ਖੇਤਾਂਹ**॥
– ਆਸਾ ੧, ਵਾਰ ੮ਸ, ੧, ੧ : ੧ (467)

**ਖੇਤਾਰੁ** – ਵੇਖੋ 'ਖੇਤ
ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ **ਖੇਤਾਰੁ**॥
– ਸਿਰੀ ੫, ੭੪, ੨ : ੩ (43)

**ਖੇਤਿ** – ਵੇਖੋ 'ਖੇਤ'
ਆਪਣੀ ਖੇਤੀ ਰਾਖਿ ਲੈ ਕੂੰਜ ਪੜੈਗੀ **ਖੇਤਿ**॥
– ਸਿਰੀ ੩, ੫੪, ੧ : ੨ (34)

**ਖੇਤੀ** – ਵੇਖੋ 'ਖੇਤ'
**ਖੇਤੀ** ਜੰਮੀ ਅਗਲੀ ਮਨੂਆ ਮਜਾ ਸਹਜਿ ਸੁਭਾਇ॥
– ਸਿਰੀ ੩, ੫੫, ੨ : ੨ (35)

**ਖੇਤੁ** – ਵੇਖੋ 'ਖੇਤ'
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ **ਖੇਤੁ**॥
– ਸਿਰੀ ੧, ਪਹ ੧, ੪ : ੧ (75)

ਹਰਿ ਪ੍ਰਭ ਕਾ ਸਭੁ **ਖੇਤੁ** ਹੈ ਹਰਿ ਆਪਿ ਕਿਰਸਾਣੀ ਲਾਇਆ॥

- ਗਉ ੪, ਵਾਰ ਏਸ, ੪, ੧ : ੧ (304)

**ਖੇਤੈ** - ਵੇਖੋ 'ਖੇਤ', ਖੇਤੀ ਵਿੱਚ,

**ਖੇਤੈ** ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥

- ਆਸਾ ੧, ਵਾਰ ੧ ਸ, ੧, ੩ : ੩ (463)

**ਖੌਂਦ** - (ਸੰ. ਖੌਂਦ) ਦਾਖ ਦਾ ਰਸ, ਅੰਗੂਰੀ ਸ਼ਰਾਬ, ਵੇਖੋ 'ਦਾਖ'

ਉਬਟ ਚਲੰਤੇ ਇਹੁ ਮਦ ਪਾਇਆ ਜੈਸੇ **ਖੋਂਦ** ਖੁਮਾਰੀ॥

- ਕੈਦਾ ਕਬ, ੩, ੪ : ੨ (1124)

**ਖੋੜਾ** - ਦਰਖਤ ਵਿਚਲੀਆਂ ਖੁਡਾਂ, ਜਿਥੇ ਕਈ ਵਾਰੀ ਪੰਛੀ ਆਲ੍ਹਣੇ ਪਾ ਕੇ ਰਹਿੰਦੇ ਹਨ। ਅੰ. Bark of walnut or any Tree.

ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ **ਖੋੜਾ** ਨਿਤ ਕਾਲੁ ਸਾਰੈ॥

- ਸਿਰੀ ੧, ੨੬, ੩ : ੧ (23)

**ਗੰਦਲਾ** - ਗੰਦਲਾਂ, ਸਬਜ਼ੀਆਂ ਦੀਆਂ ਕੁਲੀਆਂ ਹਰੀਆਂ ਡੰਡੀਆਂ

ਫਰੀਦਾ ਏ ਵਿਸੁ **ਗੰਦਲਾ** ਧਰੀਆਂ ਖੰਡੁ ਲਿਵਾੜਿ॥

- ਸਲੋ ਫਰ, ੩੨ : ੧ (1379)

**ਗਰੀ** - ਖੋਪਾ, ਨਾਰੀਏਲ ਦਾ ਮਗਜ਼, ਨਰੇਲ। ਇਸ ਦੀ ਤਾਸੀਰ ਗਰਮ ਹੁੰਦੀ ਹੈ ਅਤੇ ਤੇਲ ਵੀ ਕੱਢਿਆ ਜਾਂਦਾ ਹੈ। ਅੰ. Coconut ਬਨ. Cocos Nucifera.

**ਗਰੀ** ਛੁਹਾਰੇ ਖਾਂਦੀਆਂ ਮਾਣਨਿ੍ ਸੇਜੜੀਆ॥

- ਆਸਾ ੧, ਅਸ ੧੧, ੩ : ੨ (417)

**ਗਰੁੜਾ** - ਨਰਮ, ਮੂੰਹ ਵਿੱਚ ਘੁਲ ਜਾਣ ਵਾਲੇ, ਰਿੱਧੇ ਹੋਏ ਚਾਵਲ, ਵੇਖੋ 'ਚਾਵਲ'

ਭਾਰ ਅਠਾਰਹ ਮੇਵਾ ਹੋਵੈ **ਗਰੁੜਾ** ਹੋਇ ਸੁਆਉ॥

- ਮਾਝ ੧, ਵਾਰ ਏਸ, ੧, ੨ : ੧ (142)

**ਗਰੁੜਾ** ਖਾਣਾ ਦੁਧ ਸਿਉ ਗਾਡਿ॥

- ਬਸੰ ੧, ੩, ੧ : ੪ (1169)

**ਗਲਉਰੇ** - ਪਾਨ ਦੇ ਬੀੜੇ, ਵੇਖੋ 'ਪਾਨ'

ਬੈਠਿ ਸਿਘੁ ਘਰਿ ਪਾਨ ਲਗਾਵੈ ਘੀਸ **ਗਲਉਰੇ** ਲਿਆਵੈ॥

- ਆਸਾ ਕਬ, ੬, ੨ : ੧ (477)

**ਗਾਂਡੋ** - ਗੰਨਾ, ਜਿਸ ਦੇ ਗੰਢਾਂ/ ਪੋਰੀਆ ਹੋਣ, ਵੇਖੋ 'ਕਮਾਦ'

ਕਬੀਰ ਰਸ ਕੋ **ਗਾਂਡੋ** ਚੂਸੀਐ ਗੁਨ ਕਉ ਮਰੀਐ ਰੋਇ॥

- ਸਲੋ ਕਬ, ੧੨ : ੧ (1368)

**ਗਾਨੇ** - ਗੰਨੇ ਵਾਂਗ, ਵੇਖੋ 'ਕਮਾਦ'

ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ **ਗਾਨੇ**॥

- ਗਉ ੪, ੫੬, ੨ : ੨ (170)

**ਗੁਲਾਲ** - ਗੁਲੇ ਲਾਲਾ (ਲਾਲ ਫੁੱਲ) ਦਾ ਗੂੜਾ ਲਾਲ ਰੰਗ, ਪੋਸਤ ਦਾ ਫੁੱਲ, ਅੰ. Tulip Crimson, Poppy flower, ਬਨ. Papaver Somniferum.

ਪ੍ਰੀਤਮ ਭਾਨੀ ਤਾਂ ਰੰਗਿ **ਗੁਲਾਲ**॥

- ਆਸਾ ੫, ੫੨, ੪ : ੧ (384)

ਚੀਤਿ ਆਵੈ ਤਾਂ ਰੰਗਿ **ਗੁਲਾਲ**॥

- ਭੈਰ ੫, ੩੧, ੨ : ੩ (1141)

ਲਾਲ ਦਇਆਲ **ਗੁਲਾਲ** ਲਾਡਿਲੇ ਸਹਜਿ ਸਹਜਿ ਗੁਨ ਗਾਇਓ॥

- ਸਾਰ ੫, ੫੩, ੧* : ੨ (1214)

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ **ਗੁਲਾਲ** ਰੰਗਾਰੈ॥

- ਕਾਨ ੫, ੨੦, ੨ : ੧ (1302)

**ਗੁਲਾਲਾ** – ਲਾਲਾ ਫੁਲ, ਵੇਖੋ 'ਗੁਲਾਲ'

ਲਾਲ ਨਿਹਾਲੀ ਫੂਲ **ਗੁਲਾਲਾ**॥

- ਗਉ ੧, ੧੦, ੨ : ੨ (225)

ਥੀਵਹਿ ਲਾਲਾ ਅਤਿ **ਗੁਲਾਲਾ** ਸਬਦੁ ਚੀਨਿ ਗੁਰ ਮੀਠਾ॥

- ਸੂਹੀ ੫, ਛੰਤ ੧, ੧ : ੪ (777)

**ਗੁਲਾਲੀ** – ਵੇਖੋ 'ਗੁਲਾਲ'

ਕਵਨ ਰੰਗਿ ਤੂੰ ਭਈ **ਗੁਲਾਲੀ**॥

- ਆਸਾ ੫, ੫੨, ੧* : ੨ (384)

**ਗੁਲਾਲੁ** – ਵੇਖੋ 'ਗੁਲਾਲ'

ਲਾਲ **ਗੁਲਾਲੁ** ਗਹਬਰਾ ਸਚਾ ਰੰਗੁ ਚੜਾਉ॥

- ਸਿਰੀ ੧, ੧੨, ੧ : ੨ (18)

ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ॥

- ਸਿਰੀ ੪, ਵਾਰ ੭ : ੩ (85)

ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ **ਗੁਲਾਲੁ**॥

- ਮਾਰੂ ੫, ਵਾਰ ੧੦ਸ, ੫, ੩ : ੧ (1097)

**ਘਾਸ** – ਤ੍ਰਿਣ, ਘਾਹ, ਕੱਖ, ਘਾਹ ਫੂਸ, ਘਾਸ ਦਾ ਪੂਲਾ, ਪੱਠਾ

ਅੰ. Grass.

ਇਹੁ ਤਨੁ ਐਸਾ ਜੈਸੇ **ਘਾਸ** ਕੀ ਟਾਟੀ॥

- ਸੂਹੀ ਰਵਿ ੩, ੧ : ੧ (794)

ਕੇਸ ਜਲੇ ਜੈਸੇ **ਘਾਸ** ਕਾ ਪੂਲਾ॥

- ਗੋਂਡ ਕਬ, ੨, ੨ : ੨ (870)

**ਘਾਸੁ** – ਵੇਖੋ 'ਘਾਸ'

ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ **ਘਾਸੁ**॥

- ਮਾਝ ੧, ਵਾਰ ੧੨ਸ, ੧੧ : ੬ (143)

ਜਲਿ ਗਇਓ **ਘਾਸੁ** ਰਲਿ ਗਇਓ ਮਾਟੀ॥

- ਸੂਹੀ ਰਵਿ, ੨, ੧ : ੨ (794)

ਇਕ ਹੀ ਕਉ **ਘਾਸੁ** ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ॥

- ਮਾਰੂ ੫, ਸੋਲਾ ੨੦, ੫ : ੩ (1081)

ਜੇ ਤਖਤਿ ਬੈਸਾਲਹਿ ਤਉ ਦਾਸ ਤੁਮਾਰੇ **ਘਾਸੁ** ਬਢਾਵਹਿ ਕੇਤਕ ਬੋਲਾ॥
- ਸਾਰ ੫, ੩੬, ੨ : ੧ (1211)
ਆਜੁ ਕਾਲਿ੍ ਭੁਇ ਲੇਟਣਾ ਊਪਰਿ ਜਾਮੈ **ਘਾਸੁ**॥
- ਸਲੋ ਕਬ, ੩੮ : ੨ (1366)
ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ **ਘਾਸੁ**॥
- ਸਲੋ ਕਬ, ੩੬ : ੨ (1366)

**ਘਾਹ** - ਵੇਖੋ 'ਘਾਸ'
ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ **ਘਾਹ**॥
- ਮਾਝ ੧, ਵਾਰ ੧੪ਸ, ੧, ੧ : ੧ (144)

**ਘਾਹੁ** - ਵੇਖੋ 'ਘਾਸ'
**ਘਾਹੁ** ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
- ਮਾਝ ੧, ਵਾਰ ੧੪ ਸ, ੧, ੧ : ੨ (144)
ਵੁਠੈ **ਘਾਹੁ** ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ॥
- ੨੬ ਸ, ੧, ੧, ੨ : ੧ (150)
ਨਦਰਿ ਉਪਠੀ ਜੇ ਕਰੇ ਸੁਲਤਾਨਾ **ਘਾਹੁ** ਕਰਾਇਦਾ॥
- ਆਸਾ ੧, ਵਾਰ ੧੬ : ੪ (472)
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ **ਘਾਹੁ** ਚਰਹਿ॥
- ਰਾਮ ੩, ਵਾਰ ੧੨ਸ, ੧, ੧ : ੪ (952)

**ਚੰਦਨ** - (ਸੰ. ਚੰਦਨ), ਚੰਦਨ ਦਾ ਬ੍ਰਿਛ, ਜਿਸ ਦੀ ਸੁਗੰਧਤ ਨਾਲ ਭਿੰਨ੍ਹੀ ਭਿਨ੍ਹੀ ਖੁਸ਼ਬੋਈ ਆਉਂਦੀ ਹੈ। ਇਕ ਖ਼ੁਸ਼ਬੂਦਾਰ ਲਕੜੀ ਦਾ ਦਰਖੱਤ, ਅੰ. Sandal wood.
ਚੋਆ **ਚੰਦਨ** ਦੇਹ ਫੂਲਿਆ॥
- ਗਉ ੫, ੧੩੯*, ੩ : ੧ (210)
ਪਹਿਰੈ ਬਾਗਾ ਕਰਿ ਇਸਨਾਨਾ ਚੋਆ **ਚੰਦਨ** ਲਾਏ॥
- ਗਉ ੫, ੧੫੨*, ੩ : ੧ (213)
ਤੁਮ **ਚੰਦਨ** ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
- ਆਸਾ ਰਵਿ, ੩, ੧ : ੧ (486)

**ਚੰਦਨਹ** - ਵੇਖੋ 'ਚੰਦਨ'
ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ **ਚੰਦਨਹ**॥
- ਸਸ ੫, ੩੯ : ੧ (1257)

**ਚੰਦਨਾ** - ਵੇਖੋ 'ਚੰਦਨ'
ਨਲੵ ਕਵਿ ਪਾਰਸ ਪਰਸ ਕਚ ਕੰਚਨਾ ਹੁਇ **ਚੰਦਨਾ** ਸੁਬਾਸੁ ਜਾਸੁ ਸਿਮਰਤ ਅਨ ਤਰ॥
- ਸਵ ੪, ਨਲ ੩ : ੪ (1399)

**ਚੰਦਨਿ** - ਵੇਖੋ 'ਚੰਦਨ'
ਕਸਤੂਰਿ ਕੁੰਗੂ ਅਗਰਿ **ਚੰਦਨਿ** ਲੀਪਿ ਆਵੈ ਚਾਉ॥
- ਸਿਰੀ ੧, ੧, ੧ : ੨ (14)

ਕਬ **ਚੰਦਨਿ** ਕਬ ਅਕਿ ਡਾਲਿ ਕਬ ਉਚੀ ਪਰੀਤਿ॥
- ਮਾਝ ੧, ਵਾਰ ੨੧ਸ, ੧, ੨ : ੨ (148)

**ਚੰਦਨੁ-** ਵੇਖੋ 'ਚੰਦਨ'
**ਚੰਦਨੁ** ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥
- ਸਿਰੀ ੧, ੧੩, ੪ : ੧ (19)
ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ **ਚੰਦਨੁ** ਹੁਈਆ॥
- ਬਿਲਾ ੪, ਅਸ ੨, ੨ : ੧ (834)
ਸੋ ਤਰਵਰੁ **ਚੰਦਨੁ** ਹੋਇ ਨਿਬਰਿਓ॥
- ਭੈਰ ਕਬ, ੫, ੨ : ੨ (1158)

**ਚੰਦਨੈ -** ਵੇਖੋ 'ਚੰਦਨ'
ਕਬੀਰ ਪਾਰਸ **ਚੰਦਨੈ** ਤਿਨ੍ ਹੈ ਏਕ ਸੁਗੰਧ॥
- ਸਲੋ ਕਬ, ੭੭ : ੧ (1368)

**ਚੰਦਨੋ -** ਵੇਖੋ 'ਚੰਦਨ'
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ **ਚੰਦਨੋ** ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥
- ਧਨਾ ਰਵਿ, ੩, ੧ : ੨ (694)

**ਚੰਨਣੁ -** ਚੰਦਨ, ਵੇਖੋ ਹੋਰ 'ਚੰਦਨ'
ਕੁੰਗੂ **ਚੰਨਣੁ** ਫੁਲ ਚੜਾਏ॥
- ਸਾਰ ੪, ਵਾਰ ੯ਸ, ੧, ੧ : ੩ (1240)

**ਚਨਨ -** ਚਣੇ, ਛੋਲੇ
ਅੰ. Gram beans, Chickpea, ਬਨ. Cicer arietinum L.
ਜਿਉ ਕਪਿ ਕੇ ਕਰ ਮੁਸਟਿ **ਚਨਨ** ਕੀ ਲੁਬਧਿ ਨ ਤਿਆਗੁ ਦਇਓ॥
- ਗਉ ਕਬ, ੫੯, ੧ : ੧ (336)

**ਚਨੇ -** ਛੋਲੇ, ਵੇਖੋ 'ਚਨਨ'
ਕਬਹੂ ਕੂਰਨੁ **ਚਨੇ** ਬਿਨਾਵੈ॥
- ਭੈਰ ਨਾਮ, ੫, ੧ : ੩ (1164)

**ਚਾਬਨੁ -** ਚਬੀਰ, ਭੁਜੇ ਹੋਏ ਦਾਣੇ, ਵੇਖੋ 'ਦਾਣੇ'
ਹਮ ਕਉ **ਚਾਬਨੁ** ਉਨ ਕਉ ਰੋਟੀ॥
- ਗੋਂਡ ਕਬ, ੬, ੩ : ੪ (871)

**ਚਾਵਲ -** ਚੌਲ, ਧਾਨ ਦਾ ਬੀਜ, ਮੁੰਜੀ, ਝੋਨਾ, ਤੁੰਡੁਲ, ਚਾਉਲ, ਅੰ. Rice, Paddy, ਬਨ. Oryza Sativa L. ਇਹ ਪ੍ਰਸਿੱਧ ਅਨਾਜ ਜੋ ਆਮ ਤੌਰ ਤੇ ਸਫੈਦ ਰੰਗ ਦਾ ਹੁੰਦਾ ਹੈ ਜਿਸ ਦੀ ਉਤਪੱਤੀ ਦੱਖਣ-ਪੂਰਬ ਏਸ਼ੀਆ ਮੰਨੀ ਜਾਂਦੀ ਹੈ। 5000 ਵਰ੍ਹੇ ਪਹਿਲਾਂ, ਚਾਉਣ ਬੀਜਣ ਦੀ ਕ੍ਰਿਆ ਧਾਰਮਿਕ ਨੁਕਤੇ-ਨਿਗਾਹ ਤੋਂ ਕੀਤੀ ਜਾਂਦੀ ਸੀ। ਸੰਸਾਰ ਦੇ 50 ਫ਼ੀਸਦੀ ਲੋਕ ਇਸੇ ਅਨਾਜ ਤੇ ਨਿਰਭਰ ਹਨ। ਵੈਦਕ ਸਾਹਿਤ ਵਿਚ ਜੰਗਲੀ ਚਾਵਲਾਂ 'ਨੀਵਾਰਾ' ਅਤੇ ਅਥਾਰ ਵੈਦਾਂ ਵਿੱਚ 'ਵੀਰਹੀ' ਦਾ ਜ਼ਿਕਰ ਹੈ।

ਕਬੀਰ **ਚਾਵਲ** ਕਾਰਨੇ ਤੁਖ ਕਉ ਮੁਹਾਲੀ ਲਾਇ॥

- ਰਾਮ ੫, ਵਾਰ ੨੦ਸ, ੫, ੨ : ੧ (965)

ਜਤੁ ਸਤੁ **ਚਾਵਲ** ਦਇਆ ਕਵਨ ਕਰਿ ਪ੍ਰਾਪਤਿ ਪਾਤੀ ਧਾਨੁ॥

- ਪ੍ਰਭਾ ੧, ੭, ੩ : ੧ (1329)

**ਛੁਹਾਰੇ** – ਸੁਕੀ ਹੋਈ ਅਰਬੀ ਖਜੂਰ, ਖਜੂਰ ਦਾ ਫਲ, ਖੁਰਮਾ ਅੰ. Dried date, Palm, ਬਨ. Phoenix dactylifera L. ਖਜੂਰ ਦਾ ਮੁੱਢ ਚੀਨ ਮੰਨਿਆ ਜਾਂਦਾ ਹੈ। ਇਹ 4000 ਵਰ੍ਹੇ ਤੋਂ ਉਗਾਈ ਜਾਂਦੀ ਹੈ। ਇੱਕ ਪੌਦੇ ਤੇ 1000 ਖਜੂਰ ਲਗਦੇ ਹਨ। ਪੱਤੇ ਪਤਲੇ, ਗੂੜੇ ਸਬਜ਼ ਘੰਟੀ ਵਰਗੇ ਦਿੱਸਦੇ ਹਨ। ਬ੍ਰਿਛ 33 ਫੁੱਟ ਉੱਚਾ ਹੁੰਦਾ ਹੈ। ਖਜੂਰ ਨੂੰ ਸੁਕਾ ਕੇ ਖੰਡ ਦੀ ਮਾਤਰਾ 50 ਫੀਸਦੀ ਰਹਿ ਜਾਂਦੀ ਹੈ।

ਗਰੀ **ਛੁਹਾਰੇ** ਖਾਂਦੀਆਂ ਮਾਣਨਿ੍ ਸੇਜੜੀਆਂ॥

- ਆਸਾ ੧, ਅਸ ੧੧, ੩ : ੨ (417)

**ਜੰਗਲ** – ਵਣ, ਰੋਹੀ, ਵੇਖੋ 'ਬਨ'

ਤੇਲੀ ਕੈ ਘਰ ਤੇਲੁ ਆਛੈ **ਜੰਗਲ** ਮਧੇ ਬੇਲ ਗੋ॥

- ਟੋਡੀ ਨਾਮ, ੩, ੩ : ੧ (718)

**ਜੰਗਲਿ** – ਵੇਖੋ 'ਜੰਗਲ'

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ **ਜੰਗਲਿ** ਜਿੰਨ੍ਹਾ ਵਾਸੁ॥

- ਸਲੋ ਫਰ, ੧੦੧ : ੧ (1383)

**ਜੰਗਲੁ** – ਵੇਖੋ 'ਜੰਗਲ'

ਕਿਆ **ਜੰਗਲੁ ਢੂਢੀ** ਜਾਇ ਮੈ ਘਰਿ ਬਨੁ ਹਰੀਆਵਲੁ॥

- ਆਸਾ ੧, ਅਸ ੧੭, ੧ : ੧ (420)

ਵਸੀ ਰਬੁ ਹਿਆਲੀਐ **ਜੰਗਲੁ** ਕਿਆ ਢੂਢੇਹਿ॥

- ਸਲੋ ਫਰ, ੧੯ : ੨ (1378)

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥

- ਸਲੋ ਫਰ, ੧੯ : ੧ (1378)

**ਜੜ** – ਮੂਲ, ਬੂਟੇ ਦਾ ਉਹ ਭਾਗ ਜੋ ਧਰਤੀ ਵਿੱਚ ਹੁੰਦਾ ਹੈ। ਅੰ. Root.

ਦੁਲਭ ਦੇਹ ਖੋਈ ਅਗਿਆਨੀ **ਜੜ** ਅਪੁਣੀ ਆਪਿ ਉਪਾੜੀ ਜੀਉ॥

- ਮਾਝ ੫, ੩੭, ੩ : ੩ (105)

**ਜਿਨਸਿ** – ਅਨਾਜ, ਰਸਦ, ਵੇਖੋ 'ਦਾਣੇ'

**ਜਿਨਸਿ** ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ॥

- ਸਾਰ ੪, ਵਾਰ ੨ਸ, ੨ : ੧ (1238)

**ਝਾਰਿ** – ਕੰਡੇਦਾਰ ਝਾੜੀ

ਨੀਬੁ ਭਇਓ ਆਂਬੁ ਆਂਬੁ ਭਇਓ ਨੀਬਾ ਕੇਲਾ ਪਾਕਾ **ਝਾਰਿ**॥

- ਰਾਮ ਕਬ, ੧੨, ੧ : ੧ (972)

**ਠਗਉਰੀ** – ਠਗ ਬੂਟੀ ਜਿਸ ਨਾਲ ਬੇਹੋਸ਼ ਕਰ ਠਗ ਠਗਦੇ ਹਨ, ਇਕ ਨਸ਼ੀਲੀ ਬੂਟੀ

ਪ੍ਰੇਮ **ਠਗਉਰੀ** ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ॥
- ਸਿਰੀ ੫, ਛੰਤ ੩, ੪ : ੧ (81)
ਮਾਨੁ ਤਿਆਗਿ ਕਰਿ ਭਗਤਿ **ਠਗਉਰੀ** ਮੋਹਹ ਸਾਧੂ ਮੰਤੈ॥
- ਗਉ ੫, ਛੰਤ ੪, ੧ : ੨ (249)

**ਠਗਉਲੀ** - ਠਗ ਬੂਟੀ, ਵੇਖੋ 'ਠਗਉਰੀ'
ਮੋਹ **ਠਗਉਲੀ** ਹਉ ਮੁਈ ਸਾ ਵਰਤੈ ਸੰਸਾਰਿ॥
- ਸਿਰੀ ੧, ਅਸ ੧੩, ੧ : ੩ (61)
ਪਾਇ **ਠਗਉਲੀ** ਸਭੁ ਜਗੁ ਜੋਹਿਆ॥
- ਆਸਾ ੫, ੯੬, ੨ : ੧ (394)
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ **ਠਗਉਲੀ** ਪਾਈਆ॥
- ਰਾਮ ੩, ਅਨੰ ੧੦ : ੪ (918)

**ਠਗਮੂਰੀ** - 'ਠਗਉਰੀ', ਇਕ ਜ਼ਹਿਰੀਲੀ ਬੂਟੀ ਜਿਸ ਨਾਲ ਬੇਹੋਸ਼ ਕਰ ਠਗ ਠਗਦੇ ਹਨ।
ਭੂਲੋ ਰੇ **ਠਗਮੂਰੀ** ਖਾਹਿ॥
- ਸਾਰ ਨਾਮ, ੧ :੧* : ੨ (1252)

**ਠਾਗਉਰੀ** - ਵੇਖੋ 'ਠਗਮੂਰੀ'
ਆਇਓ ਲਾਭੁ ਲਾਭਨ ਕੈ ਤਾਈ ਮੋਹਨਿ **ਠਾਗਉਰੀ** ਸਿਉ ਉਲਝਿ ਪਹਾ॥
- ਸਾਰ ੫, ੪, ੨ : ੧ (1203)

**ਡਾਲ** - ਡਾਲੀਆਂ, ਟਾਹਣੀਆਂ, ਸ਼ਾਖਾਂ,
ਪੇਡੁ ਕਟਿਆ ਤਿਸੁ **ਡਾਲ** ਸੁਕੰਦੇ॥
- ਗਉ ੪, ਵਾਰ ੧੨ : ੧੦ (306)

**ਡਾਲਾ** - ਵੇਖੋ 'ਡਾਲ'
ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪ੍ਰਤ ਤਤੁ **ਡਾਲਾ**॥
- ਗੂਜ ੧, ਅਸ ੧, ੩ : ੧ (503)

**ਡਾਲਿ** - ਵੇਖੋ 'ਡਾਲ'
ਕਬ ਚੰਦਨਿ ਕਬ ਅਕਿ **ਡਾਲਿ** ਕਬ ਉਚੀ ਪਰੀਤਿ॥
- ਮਾਝ ੧, ਵਾਰ ੨੧ਸ, ੧, ੨ : ੨ (148)

**ਡਾਲੀ** - ਵੇਖੋ 'ਡਾਲ'
**ਡਾਲੀ** ਲਾਗੈ ਨਿਹਫਲੁ ਜਾਇ॥
- ਆਸਾ ੩, ੪੪, ੨ : ੧ (362)

**ਢਾਕ** - ਢੰਕ, ਇਕ ਪ੍ਰਕਾਰ ਦੀ ਲਕੜੀ ਦਾ ਬਿਰਛ, ਅੰ. Butea Tree ਬਨ. Butea frondosa L.
ਕਬੀਰ ਚੰਦਨ ਕਾ ਬਿਰਵਾ ਭਲਾ ਬੇੜਿੑਓ **ਢਾਕ** ਪਲਾਸ॥
- ਸਲੋ ਕਬ, ੧੧ : ੧ (1365)

**ਢਾਕੁ** - ਵੇਖੋ 'ਢਾਕ'
ਜਿਹ ਕੁਨ ਦਾਸੁ ਨ ਊਪਜੈ ਸੋ ਕੁਲ **ਢਾਕੁ** ਪਲਾਸੁ॥
- ਸਲੋ ਕਬ, ੧੧੧ : ੨ (1370

**ਤੰਬੋਰ** – ਵੇਖੋ 'ਤੰਬੋਲ'
ਹਾਥਿ ਤ ਡੋਰ ਮੁਖਿ ਖਾਇਓ **ਤੰਬੋਰ**॥
– ਗਉ ਕਬ, ੧੬, ੩ : ੧ (326)

**ਤਬੋਲ** – ਵੇਖੋ 'ਤਬੋਲ'
ਭਉ ਸੀਗਾਰੁ **ਤਬੋਲ** ਰਸੁ ਭੋਜਨੁ ਭਾਉ ਕਰੇਇ॥
– ਸੂਹੀ ੩, ਵਾਰ ੯ਸ, ੩, ੧ : ੫ (788)

**ਤੰਬੋਲ** – (ਸੰ. ਤਤਾਂਬੂਲ) (ਫਾ. ਤਾਂਬੋਲ), ਪਾਨ ਦਾ ਬੀੜਾ, ਤਮੋਜ, ਤਾਂਬੂਕ, ਨਾਗ ਬੇਲਿ ਦਾ ਪੱਤਾ, ਕਈ ਇਸ ਦੇ ਪੱਤੇ 'ਚ ਚੂਨਾ, ਕੱਥਾ ਆਦਿ ਲਾ ਕੇ ਖਾਂਦੇ ਹਨ। ਅੰ. Betel-leaf ਬਨ. Piper betle L.
ਸ੍ਰਬ ਸੀਗਾਰ **ਤੰਬੋਲ** ਰਸ ਸਣੁ ਦੇਹੀ ਸਭ ਖਾਮ॥
– ਮਾਝ ੫, ਬਾਰਾ ੧ : ੭ (133)
ਕਾਜਲ ਫੂਲ **ਤੰਬੋਲ** ਰਸੁ ਲੇ ਧਨ ਕੀਆ ਸੀਗਾਰ॥
– ਸੂਹੀ ੩, ਵਾਰ ੯ਸ, ੩, ੨ : ੧ (788)

**ਤੰਬੋਲਾ** – ਵੇਖੋ 'ਤੰਬੋਲ'
ਦੂਜਾ ਭਾਉ ਵਿਸਾਰੀਐ ਏਹੁ **ਤੰਬੋਲਾ** ਖਾਇ ਰੀ॥
– ਆਸਾ ੫, ੧੧੮, ੨ : ੨ (400)

**ਤੰਬੋਲੀ** – (ਸੰ. ਤਾਂਬੂਲਿਨ) ਪਾਨ ਵੇਚਣੇ ਵਾਲੀ, ਪਾਨ ਦਾ ਬੀੜਾ ਬਣਾਨ ਵਾਲੀ, ਵੇਖੋ 'ਤੰਬੋਲ'
ਕਹਾ ਸੁ ਪਾਨ **ਤੰਬੋਲੀ** ਹਰਮਾ ਹੋਇਆ ਛਾਈ ਮਾਈ॥
– ਆਸਾ ੧, ੧੨, ੨ : ੩ (417)
ਚਿਤਿ ਚਿਤਵਉ ਜੈਸੇ ਪਾਨ **ਤੰਬੋਲੀ**॥
– ਬਿਲਾ ੫, ੮੯, ੧ : ੨ (822)

**ਤੰਬੋਲੁ** – ਵੇਖੋ 'ਤੰਬੋਲ'
ਅੰਮ੍ਰਿਤ ਨਾਮੁ **ਤੰਬੋਲੁ** ਮੁਖਿ ਖਾਇਆ॥
– ਸੂਹੀ ੫, ੪, ੨ : ੨ (737)

**ਤਮੋਲ** – ਵੇਖੋ 'ਤੰਬੋਲ'
ਕਾਜਲੁ ਹਾਰ **ਤਮੋਲ** ਰਸੁ ਬਿਨੁ ਪਸੇ ਹਭਿ ਰਸ ਛਾਰੁ॥
– ਮਾਰੂ ੫, ਵਾਰ ੧ਸ, ੫, ੩ : ੨ (1094)

**ਤਰ** – (ਸੰ. ਤਰ) ਰੁਖ, ਬ੍ਰਿਛ, ਦਰਖਤ
ਗਿਰਿ **ਤਰ** ਧਰਣਿ ਗਗਨ ਅਰੁ ਤਾਰੇ॥
– ਗਉ ੫, ਅਸ ੪, ੩ : ੧ (237)
ਗਿਰਿ **ਤਰ** ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ॥
– ਮਲਾ ੫, ੨੫, ੨ : ੧ (1272)

**ਤਰਵਰ** – (ਸੰ. ਧਰਵਰ, ਵਧੀਆ ਰੁੱਖ) ਬਿਰਛ, ਦਰਖਤ, ਰੁੱਖ, ਅੰ. Plant.
**ਤਰਵਰ** ਪੰਖੀ ਬਹੁ ਨਿਸਿ ਬਾਸੁ॥
– ਗਉ ੧, ੬, ੩ : ੧ (152)

ਗ੍ਰਿਹਿ ਮੰਦਰ ਸੰਪੈ ਜੋ ਦੀਸੈ ਜਿਉ **ਤਰਵਰ** ਕੀ ਛਾਏ॥
- ਗਉ ੫, ੧੫੨, ੧ : ੨ (212)
**ਤਰਵਰ** ਵਿਛੁੰਨੇ ਨਾ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥
- ਬਿਹਾ ੫, ਛੰਤ ੭, ੧ : ੫ (546)
ਪਸੂ ਪੰਖੀ ਸੈਲ **ਤਰਵਰ** ਗਵਤ ਕਛੂ ਨ ਆਵਏ॥
- ਜੈਤ ੫, ਛੰਤ ੩, ੨ : ੨ (705)
**ਤਰਵਰ** ਫੂਲੇ ਬਨ ਹਰੇ॥
- ਬਸੰ ੧, ਅਸ ੭, ੧ : ੨ (1190)
ਕਬੀਰ **ਤਰਵਰ** ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ॥
- ਸਲੋ ਕਬ, ੨੨੮ : ੧ (1376)

**ਤਰਵਰਿ** - ਵੇਖੋ 'ਤਰਵਰ'
ਜਲ ਕੀ ਮਛੁਲੀ **ਤਰਵਰਿ** ਬਿਆਈ॥
- ਆਸਾ ਕਬ, ੨੨, ੨ : ੧ (481)
ਜੈਸੇ **ਤਰਵਰਿ** ਪੰਖਿ ਬਸੇਰਾ॥
- ਸੋਰ ਰਵਿ, ੬, ੧* : ੨ (659)

**ਤਰਵਰੁ** - ਰੁੱਖ, ਬਿਰਖ, ਵੇਖੋ 'ਤਰਵਰ'
ਤੂੰ **ਤਰਵਰੁ** ਹਉ ਪੰਖੀ ਆਹਿ॥
- ਗਉ ਕਬ, ੨, ੩ : ੧ (323)
ਨਾਨਕ **ਤਰਵਰੁ** ਏਕੁ ਫਲੁ ਦੁਇ ਪੰਖੇਰੂ ਆਹਿ॥
- ਬਿਹਾ ੪, ਵਾਰ ੬ਸ, ੩, ੨ : ੧ (550)
**ਤਰਵਰੁ** ਕਾਇਆ ਪੰਖਿ ਮਨੁ ਤਰ ਵਰਿ ਪੰਖੀ ਪੰਚ॥
- ਰਾਮ ੧, ਓਅੰ ੨੩ : ੧ (934)
**ਤਰਵਰੁ** ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ॥
ਰਾਮ ਕਬ, ੬, ੧ : ੧ (970)
ਆਪੇ ਭਵਰੁ ਫੁਲੁ ਫਲੁ **ਤਰਵਰੁ**॥
- ਮਾਰੂ ੧, ਸੋਲਾ ੧, ੬ : ੧ (1020)
ਨਾਨਕ **ਤਰਵਰੁ** ਏਕੁ ਹੈ ਏਕੋ ਫੁਲੁ ਭਿਰੰਗੁ॥
- ਮਾਰੂ ੩, ਵਾਰ ੮ਸ, ੩, ੨ : ੨ (1089)
ਚੰਦਨ ਕੈ ਸੰਗਿ **ਤਰਵਰੁ** ਬਿਗਰਿਓ॥
- ਭੈਰ ਕਬ, ੫, ੨ : ੧, ੨ (1158)
ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥
- ਸਲੋ ਕਬ, ੨੩੦ : ੧ (1376)

**ਤਰੂਅ** - ਰੁੱਖ, ਦਰਖਤ, ਵੇਖੋ 'ਰੁਖ'
ਸਸਿ ਰਿਖਿ ਨਿਸਿ ਸੂਰ ਦਿਨਿ ਸੈਲ **ਤਰੂਅ** ਫਲ ਫੁਲ ਦੀਅਉ॥
- ਸਵ ੪, ਨਲ ੫ : ੨ (1399)

**ਤਰੋਵਰ** - ਰੁਖ, ਦਰਖਤ, ਵੇਖੋ 'ਤਰਵਰ'
ਬ੍ਰਹਮ ਨਾਮ ਗੁਣ ਸਾਖ **ਤਰੋਵਰ** ਨਿਤ ਚੁਨਿ ਚੁਨਿ ਪੂਜ ਕਰੀਜੈ॥
- ਕਲਿ ੪, ਅਸ ੪, ੧ : ੧ (1325)

**ਤਰੋਵਰੁ** - ਰੁਖ, ਵੇਖੋ 'ਤਰਵਰ'
**ਤੂੰ ਵਡ ਪੁਰਖੁ ਅੰਗਮ ਤਰੋਵਰ ਹਮ ਪੰਖੀ ਤੁਝ ਮਾਹੀ॥**
- ਗੂਜ ੧, ਅਸ ੪, ੮ : ੧ (505)

**ਤਾਰਿ** - (ਫਾ. ਤਾਰ) ਤਾੜ, ਇੱਕ ਰੁੱਖ ਜਿਸ ਤੋਂ ਨਸ਼ੀਲਾ ਪਦਾਰਥ ਨਿਕਲਦਾ ਹੈ। ਖਜੂਰ ਦੀ ਜਾਤੀ ਦਾ ਇੱਕ ਰੁਖ ਜਿਸ ਦੇ ਰਸ ਨੂੰ ਤਾੜੀ ਕਹਿੰਦੇ ਹਨ, ਤਾਲ ਅੰ. Palm Tree, Palmyra tree, toddy tree ਬਨ. Borassus flabellifera L. (Sabal Palmetta L).
ਤਰ **ਤਾਰਿ** ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥
- ਮਲਾ ਰਵਿ, ੧, ੨ : ੧ (1283)

**ਤਿਣਿ** - ਘਾਹ, ਵੇਖੋ 'ਘਾਸ'
ਇਹੁ ਹਰਿ ਰਸੁ ਵਣਿ **ਤਿਣਿ** ਸਭਤੁ ਹੈ ਭਾਗਹੀਣ ਨਹੀ ਖਾਇ॥
- ਸਿਰੀ ੪, ੬੯, ੩ : ੧ (41)

**ਤਿਣੁ** - ਤੀਲਾ, ਡਕਾ, ਵੇਖੋ 'ਘਾਸ'
ਗੁਰਿ ਵਣੁ **ਤਿਣੁ** ਹਰਿਆ ਕੀਤਿਆ ਨਾਨਕ ਕਿਆ ਮਨੁਖ॥
- ਰਾਮ ੫, ਵਾਰ ੩ਸ, ੫, ੨ : ੩ (958)

**ਤਿਨਕਾ** - ਤ੍ਰਿਣ, ਡਕਾ, ਤੀਲਾ ਘਾਹ ਦਾ, ਵੇਖੋ 'ਘਾਸ'
ਪੀਛੈ **ਤਿਨਕਾ** ਲੈ ਕਰਿ ਹਾਂਕਤੀ॥
- ਬਸੰ ਨਾਮ, ੩, ੧ : ੨ (1196)

**ਤਿਲ** - ਤਿਲ ਦਾ ਬੀਜ, ਇੱਕ ਨਿੱਕਾ ਜਿਹਾ ਬੀਜ ਜਿਸ ਦਾ ਤੇਲ ਕੱਢਿਆ ਜਾਂਦਾ ਹੈ। ਤਾਸੀਰ ਗਰਮ ਹੁੰਦੀ ਹੈ। ਅੰ. Sesame ਬਨ. Sesamum Indicum L. ਤਿਲ, ਅਫਰੀਕਾ ਦਾ ਪ੍ਰਮੁੱਖ ਕੇਂਦਰੀ ਮੁੱਢ ਮੰਨਿਆ ਜਾਂਦਾ ਹੈ, ਇਸ ਦੀਆਂ ਵਧੀਕ ਜੰਗਲੀ ਕਿਸਮਾਂ ਕਾਰਨ ਭਾਰਤ ਅਤੇ ਜਾਪਾਨ ਵੀ ਪ੍ਰਮੁੱਖ ਮੰਨੇ ਜਾਂਦੇ ਹਨ।
ਅਜਰਾਈਲੁ ਫਰੇਸਤਾ **ਤਿਲ** ਪੀੜੇ ਘਾਣੀ॥
- ਗਉ ੪, ਵਾਰ ੨੨ : ੫ (315)

ਛੁਟੇ **ਤਿਲ** ਬੂਆੜ ਜਿਉ ਸੁੰਞੇ ਅੰਦਰਿ ਖੇਤ॥
- ਆਸਾ ੧, ਵਾਰ ੧ਸ, ੧, ੩ : ੨ (463)

ਲੇਖਾ ਧਰਮ ਭਇਆ **ਤਿਲ** ਪੀੜੇ ਘਾਣੀ ਰਾਮ॥
- ਬਿਹਾ ੫, ਛੰਤ ੭, ੨ : ੨ (546)

ਕਰਣ ਕਰੀਮ ਨ ਜਾਤੋ ਕਰਤਾ **ਤਿਲ** ਪੀੜੇ ਜਿਉ ਘਾਣੀਆ॥
- ਮਾਰੂ ੫, ਅਸ ੮, ੩ : ੩ (1020)

ਲੇਖਾ ਲੀਜੈ **ਤਿਲ** ਜਿਉ ਪੀੜੀ॥
- ਮਾਰੂ ੧, ਸੋਲਾ ੮, ੧੦ : ੨ (1028)

ਆਗੈ ਜਮਕਾਲੁ ਲੇਖਾ ਲੇਵੈ ਜਿਉ **ਤਿਲ** ਘਾਣੀ ਪੀੜਾਇਦਾ॥
- ਮਾਰੂ ੩, ਸਲੋ ੧੯, ੯ : ੩ (1063)

ਫਰੀਦਾ ਜੇ ਜਾਣਾ **ਤਿਲ** ਥੋੜੜੇ ਸੰਮਲਿ ਬੁਕੁ ਭਰੀ॥
- ਸਲੋ ਫਰ, ੪ : ੧ (1378)

**ਤਿਲਤ-** ਤਿਲਾਂ ਦਾ ਰਸ, ਤੇਲ, ਵੇਖੋ 'ਤਿਲ'

ਬੂਝਤ ਦੀਪਕ ਮਿਲਤ **ਤਿਲਤ**॥

- ਮਾਲੀ ੫, ੩, ੧ : ੨ (987)

**ਤਿਲਾਹ -** ਤਿਲਾਂ ਦੇ, ਵੇਖੋ 'ਤਿਲ'

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ **ਤਿਲਾਹ**॥

- ਸਲੋ ਫਰ, ੪੯ : ੧ (1380)

**ਤਿਲੁ -** ਵੇਖੋ 'ਤਿਲ'

ਜੇ ਸਉ ਸਾਇਰ ਮੇਲੀਅਹਿ **ਤਿਲੁ** ਨ ਪੁਜਾਵਹਿ ਰੋਇ॥

- ਸਿਰੀ ੧, ਅਸ ੧, ੨ : ੨ (53)

ਛੁਟੇ **ਤਿਲੁ** ਬੁਆੜ ਜਿਉ ਸੁੰਞੇ ਅੰਦਰਿ ਖੇਤ॥

- ਆਸਾ ੧, ਵਾਰ ੧ਸ, ੧, ੩ : ੨ (463)

**ਤੁਮਾ -** ਦਿਸਨ ਨੂੰ, ਖਰਬੂਜੇ ਵਰਗਾ ਪਰ ਵਿਚੋਂ ਕੌੜਾ ਫਲ, ਕੌੜ ਤੁੰਮਾ, ਕਈ ਰੋਗ ਜਿਵੇਂ ਬਾਦੀ ਆਦਿ ਦੂਰ ਕਰਦਾ ਹੈ। ਅੰ. Colocynth, ਬਨ. L. Leucontha.

ਤੁਮੀ **ਤੁਮਾ** ਵਿਸੁ ਅਕੁ ਧਤੂਰਾ ਨਿਮੁ ਫਲੁ॥

- ਮਾਝ ੧, ਵਾਰ ੨੧ਸ, ੧, ੧ : ੧ (147)

**ਤੁੰਮਾ -** ਵੇਖੋ 'ਤੁਮਾ'

ਪੇਖੰਦੜੋ ਕੀ ਭੁਲੁ **ਤੁੰਮਾ** ਦਿਸਮੁ ਸੋਹਣਾ॥

- ਮਾਝ ੫, ਵਾਰ ੧੦ਸ, ੫, ੨ : ੧ (708)

**ਤੁਮੀ -** ਵੇਖੋ 'ਤੁਮਾ'

**ਤੁਮੀ** ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ॥

- ਮਾਝ ੧, ਵਾਰ ੨੧ਸ, ੧ : ੧ (147)

**ਤੁਰਸੀ -** ਇੱਕ ਪੌਦਾ, ਵੇਖੋ 'ਤੁਲਸੀ'

ਆਸ ਪਾਸ ਘਨ **ਤੁਰਸੀ** ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ॥

- ਕਉ ਕਬ, ੬੬, ੧ : ੧ (338)

**ਤੁਲਸੀ -** ਇਕ ਪੌਦਾ ਜਿਸ ਦੇ ਪੱਤੇ ਦੁਆਈ ਵਜੋਂ ਵੀ ਵਰਤੇ ਜਾਂਦੇ ਹਨ ਤੇ ਪਵਿਤਰ ਵੀ ਸਮਝੇ ਜਾਂਦੇ ਹਨ। ਅੰ. An aromatic plant, Holy Basil plant ਬਨ. Ocimum Sanctum.

ਖੇਚਰ ਭੂਚਰ **ਤੁਲਸੀ** ਮਾਲਾ ਗੁਰ ਪਰਸਾਦੀ ਪਾਇਆ॥

- ਰਾਮ ਨਾਮ, ੩, ੩ : ੧ (973)

**ਤੂੰਬਰੀ -** ਤੂੰਬੜੀ, ਤੂੰਬੀ, ਵੇਖੋ 'ਤੁਮਾ'

ਕਬੀਰ ਧਰਤੀ ਅਰੁ ਆਕਾਸ ਮਹਿ ਦੁਇ **ਤੂੰਬਰੀ** ਅਬਧ॥

- ਸਲੋ ਕਬ, ੨੦੨ : ੧ (1375)

**ਤੂੰਬੜੀ -** ਤੂੰਬੀ, ਕਦੂ ਆਦਿ ਦਾ ਫਲ, ਵੇਖੋ 'ਤੁਮਾ'

ਜਿਨ੍ਹਾ ਵੇਲਿ ਨ **ਤੂੰਬੜੀ** ਮਾਇਆ ਠਗੇ ਠਗਿ॥

- ਸਲੋ ੩, ੬ : ੩ (1413)

**ਤੂੰਬਾ -** ਤੂੰਬਾ ਕਦੂ ਜਾਤ ਦਾ ਇੱਕ ਫਲ ਹੈ ਜਿਸ ਤੋਂ ਕਈ ਤਰ੍ਹਾਂ ਦੇ ਤਾਰਦਾਰ ਸਾਜ਼ ਬਣਦੇ ਹਨ, ਵੇਖੋ 'ਤੁਮਾ'

ਮਨੁ ਵਵਨੁ ਦੁਇ **ਤੂੰਬਾ** ਕਰੀ ਹੈ ਜੁਗ ਜੁਗ ਸਾਰਦ ਸਾਜੀ॥

- ਗਉ ਕਬ, ੫੩, ੩ : ੧ (334)

**ਤੂੰਮਰ -** ਕਦੂ ਜਾਤ ਦਾ ਫਲ, ਵੇਖੋ 'ਤੁਮਾ'

ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ **ਤੂੰਮਰੁ**॥

- ਆਸਾ ੫, ੧੨੭, ੨ : ੧ (403)

**ਤੂਮੜੀ -** ਤੂੰਬੀ, ਕਦੂ ਜਾਤ ਦਾ ਇੱਕ ਕੌੜਾ ਫਲ, ਵੇਖੋ 'ਤੁਮਾ'

ਬਾਹਰਿ ਧੋਤੀ **ਤੂਮੜੀ** ਅੰਦਰਿ ਵਿਸੁ ਨਿਕੋਰ॥

- ਸੂਹੀ ੩, ਵਾਰ ੧ਸ, ੧, ੨ : ੩ (789)

**ਤੇਲ -** (ਸੰ. ਤੇਲਮ), ਤਿਲਾਂ ਦੀ ਚਿਕਨਾਈ ਕਿਉਂਕਿ ਸਭ ਤੋਂ ਪਹਿਲਾਂ ਤਿਲਾਂ ਤੋਂ ਤੇਲ ਕੱਢਿਆ ਮੰਨਿਆ ਜਾਂਦਾ ਹੈ, ਇਸ ਲਈ ਇਸ ਦਾ ਨਾਂ 'ਤੇਲ' ਪੈ ਗਿਆ। ਵੇਖੋ 'ਤਿਲ'

ਬਿਨ **ਤੇਲ** ਦੀਵਾ ਕਿਉ ਜਲੈ॥

- ਸਿਰੀ ੧, ੩੩, ੧ : ੧ (25)

**ਤੇਲ** ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥

- ਆਸਾ ਕਬ, ੯, ੧ : ੨ (478)

**ਤੇਲੁ -** ਬੀਜਾਂ ਅਥਵਾ ਤਿਲਾਂ ਦੀ ਚਿਕਨਾਈ, ਵੇਖੋ 'ਤੇਲ'

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ **ਤੇਲੁ**॥

- ਗਉ ੧, ਸੋਹੁ ੧, ੩ : ੧ (12)

ਇਹੁ **ਤੇਲੁ** ਦੀਵਾ ਇਉ ਜਲੈ॥

- ਸਿਰੀ ੧, ੩੩, ੨ : ੧ (25)

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ **ਤੇਲੁ**॥

- ਗਉ ੧, ੨੦, ੩ : ੧ (157)

ਦੀਵਾ ਮੇਰਾ ਇਕੁ ਨਾਮੁ ਦੁਖੁ ਵਿਚਿ ਪਾਇਆ **ਤੇਲੁ**॥

- ਆਸਾ ੧, ੩੨, ੧ : ੧ (358)

ਸੂਰਜੁ ਚੜਿਆ ਪਿੰਡੁ ਪੜਿਆ **ਤੇਲੁ** ਤਾਵਣਿ ਤਾਤਉ॥

- ਆਸਾ ੧, ਛੰਤ ੫, ੨ : ੪ (439)

ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ **ਤੇਲੁ**॥

- ਆਸਾ ੧, ਵਾਰ ੨੦ਸ, ੧, ੨ : ੯ (473)

ਜਬ ਲਗੁ **ਤੇਲੁ** ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥

- ਆਸਾ ਕਬ, ੯, ੧ : ੧ (477)

ਬਾਤੀ ਸੂਕੀ **ਤੇਲੁ** ਨਿਖੂਟਾ॥

- ਆਸਾ ਕਬ, ੧੧, ੧ : ੧ (478)

ਨਾਮ ਤੇਰੋ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ **ਤੇਲੁ** ਲੇ ਮਾਹਿ ਪਸਾਰੇ॥

- ਧਨਾ ਰਵਿ, ੩, ੨ : ੧ (694)

ਤੇਲੀ ਕੈ ਘਰ **ਤੇਲੁ** ਆਛੈ ਜੰਗਲ ਮਧੈ ਬੇਲ ਗੋ॥

- ਟੋਡੀ ਨਾਮ, ੩, ੩ : ੧ (718)

ਸਾਦ ਕਰਿ ਸਮਧਾਂ ਤ੍ਰਿਸਨਾ ਘਿਉ **ਤੇਲੁ**॥

- ਮਲਾ ੧, ੮, ੩ : ੧ (1257)

ਬਲਦੀ ਅੰਦਰਿ **ਤੇਲੁ** ਦੁਬਿਧਾ ਘਤਿਆ॥

- ਵਾਰ ੨੪ : ੬ (1289)

ਤਤੁ **ਤੇਲੁ** ਨਾਮੁ ਕੀਆ ਬਾਤੀ ਦੀਪਕੁ ਦੇਹ ਉਜਾਰਾ॥

- ਪ੍ਰਭਾ ਕਬ, ੫, ੨ : ੧ (1350)

ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ **ਤੇਲੁ**॥

- ਸਲੋ ਕਬ, ੨੪੦ : ੨ (1377)

**ਤੇਲੋ** - ਤਿਲਾਂ ਦੀ ਚਿਕਨਾਈ, ਵੇਖੋ 'ਤੇਲ'

ਦੀਪਕ ਰਸ **ਤੇਲੋ** ਧਨ ਪਿਰ ਮੇਲੋ ਧਨ ਓਮਾਹੈ ਸਰਸੀ॥

- ਤੁਖਾ ੧, ਬਾਰਾ ੧੨ : ੩ (1109)

**ਤ੍ਰਿਣ** - ਘਾਹ,

ਦਾਵਾ ਅਗਨਿ ਬਹੁਤੁ **ਤ੍ਰਿਣ** ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥

- ਆਸਾ ੫, ੫੧, ੨ : ੧ (384)

**ਤ੍ਰਿਣੁ** - ਘਾਹ

ਸਿੰਘੁ ਬਿਲਾਈ ਹੋਇ ਗਇਓ **ਤ੍ਰਿਣੁ** ਮੇਰੁ ਦਿਖੀਤਾ॥

- ਬਿਲਾ, ੫, ੩੭, ੩ : ੧ (810)

**ਦਭੁ** - (ਸੰ. ਦੱਭ) ਘਾਹ ਦੀ ਇੱਕ ਕਿਸਮ, ਦੁੱਭ॥

ਅੰ. Doob ਬਨ. Cynodon dactylon L. ਚੌੜੇ ਤੇ ਤਿੱਖੇ ਪੱਤਿਆਂ ਵਾਲਾ ਇਕ ਘਾਹ, ਜੋ ਖਲੋਤੇ ਪਾਣੀ ਵਿੱਚ ਵੀ ਹੁੰਦਾ ਹੈ। ਇਸ ਦੀਆਂ ਸਫ਼ਾ ਆਦਿ ਬਣਦੀਆਂ ਹਨ। ਪੱਤੇ ਛੋਟੇ ਅਤੇ ਨਰਮ ਹੁੰਦੇ ਹਨ। ਸੰਸਾਰ ਵਿੱਚ ਇਸ ਦੇ ਜੋ ਹੋਰ ਨਾਂ ਪ੍ਰਚਲਤ ਹਨ, ਉਹ ਪਵਿਤਰ ਘਾਹ, ਹਰਿਆਲੀ, ਬਾਗਾ ਘਾਹ, ਤਾਰਾ ਘਾਹ, ਲਾਨ ਘਾਹ, ਸ਼ਾਤਾਨੀ ਘਾਹ, ਕੱਚ ਘਾਹ ਆਦਿ। ਇਹ ਸਦਾ ਬਹਾਰ ਹੈ।

ਫਰੀਦਾ ਥੀਉ ਪਵਾਹੀ **ਦਭੁ**॥

- ਸਲੋ ਫਰ, ੧੬ : ੧ (1378)

**ਦਰਖਤ** - (ਫ਼ਾ. ਦਰਖਤ) ਬ੍ਰਿਛ, ਵੇਖੋ 'ਤਰਵਰ'

**ਦਰਖਤ** ਆਬ ਆਸ ਕਰ॥

- ਮਾਝ ੧, ਵਾਰ ੧੩ਸ, ੧, ੬ : ੨ (144)

ਅਸਮਾਨ ਜਿਮੀ **ਦਰਖਤ** ਆਬ ਪੈਦਾਇਸਿ ਖੁਦਾਇ॥

- ਤਿਲੰ ੫, ੧, ੧ : ੨ (723)

**ਦਾਖ** - (ਸੰ. ਦ੍ਰਾਕਾ), ਸੁਕਾ ਹੋਇਆ ਅੰਗੂਰ

ਅੰ. Grapes, Currant ਬਨ. Vitis Vinifera L.

ਇਸ ਦਾ ਪੌਦਾ ਸਰਦ ਅਤੇ ਅਧ-ਸਰਦ ਵਾਤਾਵਰਣ ਵਿੱਚ ਉਗਦਾ ਹੈ। ਏਸ਼ੀਆ ਇਸ ਦਾ ਮੁੱਢ ਮੰਨਿਆ ਜਾਂਦਾ ਹੈ। ਇਸ ਦੀ ਪੈਦਾਵਾਰ ਤੇ ਮੌਸਮ, ਜ਼ਮੀਨ ਵਾਤਾਵਰਣ ਅਤੇ ਸਿੰਜਾਈ ਢੰਗ ਦਾ ਬਹੁਤ ਅਸਰ ਹੁੰਦਾ ਹੈ।

ਫ਼ਰੀਦਾ ਲੋੜੈ **ਦਾਖ** ਬਿਜਉਰੀਆ ਕਿਕਰਿ ਬੀਜੈ ਜਟੁ॥
- ਸਲੋ ਫਰ, ੨੩ : ੧ (1379)

**ਦਾਣਾ -** (ਫ਼ਾ. ਦਾਨਹ), ਕਣ, ਭਾਵ ਅਨਾਜ, ਬੀਜ, ਅੰਨ ਆਦਿ॥
ਅੰ. Grain, Seed, Corn.
ਸਉ ਮਣੁ ਹਸਤੀ ਘਿਉ ਗੁੜੁ ਖਾਵੈ ਭੰਜਿ ਸੈ **ਦਾਣਾ** ਖਾਇ॥
- ਮਲਾ ੧, ਵਾਰ ੧੯ਸ, ੧, ੨ : ੧ (1286)

**ਦਾਣੁ -** ਵੇਖੋ 'ਦਾਣਾ'
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ **ਦਾਣੁ**॥
- ਸਿਰੀ ੧, ੧੩, ੨ : ੨ (19)

**ਦਾਣੇ -** ਵੇਖੋ 'ਦਾਣਾ'
ਖਸਮੈ ਨਦਰੀ ਕੀੜਾ ਆਵੈ ਕੇਤੇ ਚੁਗੈ **ਦਾਣੇ**॥
- ਆਸਾ ੧, ੩੯, ੩ : ੨ (360)

**ਦਾਨਾ -** ਵੇਖੋ 'ਦਾਣਾ'
ਸੰਤਨ ਕਾ **ਦਾਨਾ** ਰੂਖਾ ਸੋ ਸਰਬ ਨਿਧਾਨ॥
- ਬਿਲਾ ੫, ੪੪, ੨ : ੧ (811)

**ਦਾਨੋ -** ਵੇਖੋ 'ਦਾਣਾ'
ਜੈਸੋ **ਦਾਨੋ** ਚਕੀ ਦਰਾਹਿ॥
- ਮਾਲੀ ੫, ੩, ੩ : ੪ (987)

**ਦਾਲਿ -** ਦਲਿਆ ਹੋਇਆ ਅੰਨ, ਇਕ ਪ੍ਰਕਾਰ ਦਾ ਅੰਨ,
ਅੰ. Pulse, Split grain.
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ **ਦਾਲਿ**॥
- ਆਸਾ ੧, ਵਾਰ ੧੧ਸ, ੧, ੧ : ੨ (468)

**ਦਾਲੇ -** ਵੇਖੋ 'ਦਾਲਿ', ਦਾਲ
ਅਧ ਸੇਰੁ ਮਾਗਉ **ਦਾਲੇ**॥
- ਸੋਰ ਕਬ, ੧੧, ੨ : ੩ (656)

**ਦ੍ਰੁਮ -** ਦਰਖਤ, ਬ੍ਰਿਛ,
**ਦ੍ਰੁਮ** ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ॥
- ਆਸ ੫, ੮੧, ੨ : ੧ (390)

**ਧਤੂਰਾ -** (ਸੰ. ਧਤੂੱਰ, ਧੁਸੁਤੂਰ) ਇਕ ਜ਼ਹਿਰੀਲਾ ਪੌਦਾ, ਨਸ਼ੀਲਾ ਪੌਦਾ। ਇਸ ਦੇ ਵਿਸ਼ੈਲੇ ਗੋਲ ਫਲ ਕੰਡੇਦਾਰ ਹੁੰਦੇ ਹਨ। ਅੰ. Thorn-apple (Daturr), ਬਨ. Datiura alba L. ਵੈਦਸ ਧਤੂਰੇ ਨੂੰ ਦਮੇ ਆਦਿ ਕਈ ਰੋਗਾਂ ਲਈ ਵਰਤਦੇ ਹਨ। ਇਹ ਗਰਮ ਖੁਸ਼ਕ ਅਤੇ ਦਿਲ ਦਿਮਾਗ ਨੂੰ ਨੁਕਸਾਨ ਪੁਚਾਣ ਵਾਲਾ ਹੈ। ਇਹ ਇੱਕ-ਵਰਸ਼ੀ ਪੌਦਾ ਜਿਸ ਦੇ ਫੁੱਲ ਚਿੱਟੇ ਜਾਂ ਜਾਮਣੀ ਰੰਗ ਦੇ ਹੁੰਦੇ ਹਨ।

ਤੁਮੀ ਤੁਮਾ ਵਿਸੁ ਅਕੁ **ਧਤੂਰਾ** ਨਿਮੁ ਫਲੁ॥
- ਮਾਝ ੧, ਵਾਰ ੨੧ਸ, ੧, ੧ : ੧ (147)

**ਧਾਨਿ -** ਦਾਨ ਵਿੱਚ ਦਿੱਤਾ, ਅੰਨ, ਸ਼ਾਲਿ, ਚਾਉਲਾਂ ਦਾ ਬੂਟਾ, ਵੇਖੋ 'ਚਾਵਲ''
ਸਾਈ ਪੁੜੀ ਜਸਮਾਨ ਕੀ ਸਾ ਤੇਰੀ ਏਤੁ **ਧਾਨਿ** ਖਾਧੈ ਤੇਰਾ ਜਨਮੁ ਗਇਆ॥
- ਆਸਾ ੩, ਪਟੀ ੬ : ੨ (435)

**ਧਾਨੁ -** ਦਾਨ ਵਿੱਚ ਦਿੱਤਾ ਅੰਨ, ਵੇਖੋ 'ਚਾਵਲ'
**ਧਾਨੁ** ਪ੍ਰਭ ਕਾ ਖਾਨਾ॥
- ਗਉ ੫, ੧੪੯, ੧* : ੨ (212)
ਧੋਤੀ ਟਿਕਾ ਤੈ ਜਪਮਾਲੀ **ਧਾਨੁ** ਮਲੇਛਾਂ ਖਾਈ॥
- ਆਸਾ ੧, ਵਾਰ ੧੬ਸ, ੧, ੧ : ੨ (471)
ਮਲੇਛ **ਧਾਨੁ** ਲੇ ਪੂਜਹਿ ਪੁਰਾਣੁ॥
- ਆਸਾ ੧, ਵਾਰ ੧੬ਸ, ੨ : ੧੨ (472)

**ਨਾਜੁ -** ਅਨਾਜ, ਦਾਣੇ, ਵੇਖੋ 'ਦਾਣਾ'
ਮਨ ਦਸ **ਨਾਜੁ** ਟਕਾ ਚਾਰਿ ਗਾਂਠੀ ਐਂਡੋ ਟੇਡੋ ਜਾਤੁ॥
- ਸਾਰ ਕਬ, ੨, ੧ : ੨ (1251)

**ਨਾਲੀਏਰ -** ਨਾਰੀਅਲ, ਖੋਪਾ
**ਨਾਲੀਏਰ** ਫਲ ਸੇਬਰਿ ਪਾਕਾ ਮੂਰਖ ਮੁਗਧ ਗਵਾਰ॥
- ਰਾਮ ਕਬ, ੧੨, ੧ : ੨ ( (972)

**ਨਿਮੁ -** ਨਿੰਮ, ਨੀਮ, ਸੰਘਣੀ ਛਾਂ ਵਾਲਾ ਇੱਕ ਦਰਖਤ ਜਿਸ ਦਾ ਫਲ ਕੌੜਾ ਹੁੰਦਾ ਹੈ। ਲਕੜ ਇਮਾਰਤਾਂ ਵਿੱਚ ਵਰਤਦੀ ਹੈ। ਇਸ ਦੀ ਛਿੱਲ, ਫਲ, ਪੱਤੇ ਆਦਿ ਅਨੇਕ ਦਵਾਈਆਂ ਵਿੱਚ ਵਰਤੇ ਜਾਂਦੇ ਹਨ। ਨਿੰਮ ਦੀਆਂ ਪੰਜਾਂ ਚੀਜ਼ਾਂ ਦਾ ਇਕੱਠ ਜਿਵੇਂ ਪੱਤੇ, ਛਿੱਲ, ਫੁੱਲ, ਫਲ ਅਤੇ ਜੜ੍ਹ ਨੂੰ ਵੈਦਯਕ ਗ੍ਰੰਥਾ ਵਿੱਚ 'ਨਿੰਬ ਪੰਚਕ' ਆਖਦੇ ਹਨ ਜੋ ਲਹੂ ਅਤੇ ਕਫ ਦੇ ਇਕਾਰ ਨਾਸ਼ ਕਰਨ ਲਈ ਪ੍ਰਸਿੱਧ ਹੈ। ਅੰ. **Margosa tree;** ਬਨ. **Azadirachta indica L.**
ਤੁਮੀ ਤੁਮਾ ਵਿਸੁ ਅਕੁ ਧਤੂਰਾ **ਨਿਮੁ** ਫਲ॥
- ਮਾਝ ੧, ਵਾਰ ੨੧ਸ, ੧, ੧ : ੧ (147)

**ਨਿੰਮੁ -** ਵੇਖੋ 'ਨਿਮੁ'
ਜਿਉ ਚੰਦਨ ਸੰਗਿ ਬਸੈ **ਨਿੰਮੁ** ਬਿਰਖਾ ਗੁਨ ਚੰਦਨ ਕੇ ਬਸਖੇ॥
- ਨਟ ੪, ੩, ੨ : ੨ (976)
**ਨਿੰਮੁ** ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ॥
- ਸਾਰ ੪, ਵਾਰ ੧੬ : ੧ (1244)
ਮੈਲਾਗਰ ਸੰਗਣੇ **ਨਿੰਮੁ** ਬਿਰਖ ਸਿ ਚੰਦਨਾ॥
- ਗਾਥਾ ੫, ੫ : ੧ (1360)

**ਨੀਬਾ -** ਵੇਖੋ 'ਨੀਬੁ'
ਨੀਬੁ ਭਇਓ ਆਂਬੁ ਆਂਬੁ ਭਇਓ **ਨੀਬਾ** ਕੇਲਾ ਪਾਕਾ ਝਾਰਿ॥
- ਰਾਮ ਕਬ, ੧੨, ੧ : ੧ (972)

**ਨੀਬੁ -** (ਸੰ. ਨਿੰਬੂਕ) ਨੇਂਬੂ, ਨਿੰਬੂ
ਅੰ. Lime, Lemon, ਬਨ. Citrus lemonum L.
ਕਾਗਜ਼ੀ ਨਿੰਬੂ ਸਭ ਤੋਂ ਉੱਤਮ ਹੈ, ਨਿੰਬੂ ਜਿਗਰ ਅਤੇ ਮੇਦੇ ਦੇ ਰੋਗ ਦੂਰ ਕਰਦਾ ਹੈ, ਭੁੱਖ ਲਾਂਉਦਾ ਹੈ, ਤ੍ਰਿਖਾ, ਸਿਰਪੀੜ ਤਾਪ ਹਟਾਂਉਦਾ ਹੈ। ਸ਼ਿਕੰਜਵੀ ਗੁਣਕਾਰੀ ਹੈ, ਇਸ ਦੇ ਆਚਾਰ ਅਤੇ ਮੁਰੱਬਾ ਵੀ ਲਾਭਦਾਇਕ ਹੈ। ਇਸ ਦੇ ਦਰਖੱਤ ਦੀ ਉਚਾਈ 20 ਫੁੱਟ ਤੱਕ ਹੁੰਦੀ ਹੈ।
**ਨੀਬੁ** ਭਇਓ ਆਂਬੁ ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ॥
- ਰਾਮ ਕਬ, ੧੨, ੧ : ੧ (972)

**ਪਤ -** ਪੱਤੇ, ਦਰਖੱਤਾਂ ਦੇ ਪੱਤੇ
ਪਬਣਿ ਕੇਰੇ **ਪਤ** ਜਿਉ ਢਲਿ ਢੁਲਿ ਜੁੰਮਣਹਾਰਿ॥
- ਸਿਰੀ ੧, ੨੪, ੧ : ੨ (23)
**ਪਤ** ਪਰਾਪਤਿ ਛਾਣ ਘਣੀ ਚੂਕਾ ਮਨ ਅਭਿਮਾਨੁ॥
- ਬਸੰ ੧, ੧, ੨ : ੨ (1168)

**ਪਤਲਿ -** ਪਤੇ, ਵੇਖੋ 'ਪਤ', ਪਤਿਆਂ ਦੀ ਥਾਲੀ
ਪਿਛੈ **ਪਤਲਿ** ਸਦਿਹੁ ਕਾਵ॥
- ਮਾਝ ੧, ਵਾਰ ੧ਸ, ੧, ੨ : ੧੪ (138)

**ਪਤੁ -** ਵੇਖੋ 'ਪਤ'
ਤਿਤੁ ਸਾਖਾ ਮੂਲੁ **ਪਤੁ** ਨਹੀ ਡਾਲੀ ਸਿਰਿ ਸਭਨਾ ਪਰਧਾਨਾ॥
- ਆਸਾ ੧, ਛੰਤ ੨, ੨ : ੪ (436)

**ਪਤ੍ਰ -** ਪਤੇ, ਵੇਖੋ 'ਪਤ'
ਪਾਰਜਾਤੁ ਘਰਿ ਆਗਨਿ ਮੇਰੈ ਪੁਹਪ **ਪਤ੍ਰ** ਤਤੁ ਡਾਲਾ॥
- ਗੂਜ ੧, ਅਸ ੧, ੩ : ੧ (503)

**ਪਦਮ -** ਵੇਖੋ 'ਕਮਲ'
ਹਰਿ ਜਪਤ ਤੇਊ ਜਨਾ **ਪਦਮ** ਕਵਲਾਸ ਪਤਿ ਤਾਸ ਸਮਤੁਲਿ ਨਹੀ ਆਨ ਕੋਊ॥ - ਮਲਾ ਰਵਿ, ੨, ੧* : ੨ (1293)

**ਪਦਮਨਿ -** ਕਮਲ, ਪਦਮ, ਵੇਖੋ 'ਕਮਲ'
ਬਿਮਲ ਮਝਾਰਿ ਬਸਸਿ ਨਿਰਮਲ ਜਲ **ਪਦਮਨਿ** ਜਾਵਲ ਰੇ॥
- ਮਾਰੂ ੧, ੪, ੧ : ੧ (990)

**ਪਦਮੁ -** ਵੇਖੋ 'ਕਮਲ'
ਮਸਤਕਿ **ਪਦਮੁ** ਦੁਆਲੈ ਮਣੀ॥
- ਰਾਮ ਬੇਣੀ, ੧, ੯ : ੧ (974)

**ਪਰਮਲ -** ਚੰਦਨ, ਹੋਰ ਵੇਖੋ 'ਚੰਦਨਿ'
ਇਆ ਦੇਹੀ **ਪਰਮਲ** ਮਹ ਕੰਦਾ॥
- ਗਉ ਕਬ, ੧੨, ੨ : ੧ (325)
ਅਕਹੁ **ਪਰਮਲ** ਭਏ ਅੰਤਰਿ ਵਾਸਨਾ ਵਸਾਈ॥
- ਵਡ ੩, ਅਸ ੨, ੫ : ੨ (565)

**ਪਰਮਲੁ -** ਚੰਦਨ, ਸੁਗੰਧਤ ਵਸਤੂ॥

ਨਾਮੁ **ਪਰਮਲੁ** ਹਿਰਦੈ ਰਹਿਆ ਸਮਾਇ॥
- ਵਡ ੩, ੭, ੩ : ੨ (560)

**ਪਲਣ -** ਪੱਤੇ, ਪੱਤਾ,
ਅੰ. Leaves
ਕਰ **ਪਲਣ** ਸਾਖਾ ਬੀਚਾਰੇ॥
- ਰਾਮ ਬੇਣੀ, ੧, ੭ : ੧ (974)

**ਪਲਣੈ -** ਪੱਤਿਆਂ ਸਹਿਤ ਭਾਵ ਹਰੀ ਭਰੀ, ਵੇਖੋ 'ਪਲਵ'
ਤਤੀ ਤੋਇ ਨ **ਪਲਵੈ** ਜੇ ਜਲਿ ਟੁਬੀ ਦੇਇ॥
- ਸਲੋ ਫਰ ੬੨ : ੨ (1381)

**ਪਲਾਸ -** ਢੱਕ ਦਾ ਬੂਟਾ, ਇੱਕ ਨਿਕਮਾ ਰੁੱਖ, ਪਲਾਹ
ਅੰ. Tree ਬਨ. Butea frondosa (B. Monosperma) Fiens infectoria)
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ **ਪਲਾਸ** ਸੰਗਿ ਹਰਿ ਬੁਹੀਆ॥
- ਬਿਲਾ ੪, ਅਸ ੨, ੧ : ੨ (834)

**ਪਲਾਸੁ -** ਵੇਖੋ 'ਪਲਾਸ'
ਜਿਹ ਕੁਲ ਦਾਸੁ ਨ ਊਪਜੈ ਸ' ਕੁਲ ਢਾਕੁ **ਪਲਾਸੁ**॥
- ਸਲੋ ਕਬ, ੧੧੧ : ੨ (1370)

**ਪਲੁ -** ਫੁਲ ਦੀ ਪੰਖੜੀ, ਪੱਤੇ
ਪਲੁ ਅਨਤ ਮੂਲੁ ਬਿਚਕਾਰਿ॥
- ਰਾਮ ਬੇਣੀ, ੧, ੮ : ੨ (974)

**ਪਾਂਨ -** (ਫ਼ਾ. ਪਾਨ) ਤਾਂ ਬੋਲ, ਨਾਗਰ ਵੇਲ ਦਾ ਪੱਤਾ ਜਿਸ ਵਿੱਚ ਕਥਾ, ਚੂਨਾ, ਸੁਪਾਰੀ, ਇਲਾਚੀ ਆਦਿ ਪਾ ਕੇ ਖਾਂਦੇ ਹਨ। ਵੇਖੋ 'ਤੰਬੋਲ'
ਕਹਾ ਸੁ **ਪਾਨ** ਤੰਬੋਲੀ ਹਰਮਾ ਹੋਈਆ ਛਾਈ ਮਾਈ॥
- ਆਸਾ ੨, ਅਸ ੧੨, ੨ : ੩ (417)
**ਪਾਨ** ਫੂਲ ਮੀਠੇ ਰਸ ਰੋਗ॥
- ਬਸੰ ੧, ਅਸ ੧, ੫ : ੨ (1187)
ਕਬੀਰ ਊਜਲ ਪਹਿਰਹਿ ਕਾਪਰੇ **ਪਾਨ** ਸੁਪਾਰੀ ਖਾਇ॥
- ਸਲੋ ਕਬ, ੩੪ : ੨ (1366)

**ਪਾਨਾ -** ਵੇਖੋ 'ਪਾਂਨ'
ਚੋਆ ਚੰਦਨੁ ਬਹੁ ਘਣਾ **ਪਾਨਾ** ਨਾਲਿ ਕਪੂਰੁ॥
- ਸਿਰੀ ੧, ੧੩, ੪ : ੨ (19)

**ਪਿੰਡੁ -** ਚਾਵਲਾਂ ਦਾ ਪਿੰਨਾ, ਵੇਖੋ 'ਚਾਵਲ'
**ਪਿੰਡੁ** ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
- ਆਸਾ ੧, ੩੨, ੨ : ੧ (358)
ਇਕ ਲੋਕੀ ਹੋਰੁ ਛਮਿ ਛਰੀ ਬ੍ਰਾਹਮਣੁ ਵਟਿ **ਪਿੰਡੁ** ਖਾਇ॥
- ਆਸਾ ੧, ੩੨, ੪ : ੧ (358)

ਗਇਆ **ਪਿੰਡੁ** ਭਰਤਾ॥

- ਗੋਂਡ ਨਾਮ, ੧, ੨ : ੧ (873)

**ਪੀਪ -** ਪਿੱਪਲ ਦਾ ਦਰਖਤ

ਬਨ. Boucerosia Edulsis L.

ਸੰਗਤਿ ਸੰਤ ਸੰਗਿ ਲਗਿ ਊਚੇ ਜਿਉ **ਪੀਪ** ਪਲਾਸ ਖਾਇ ਲੀਜੈ॥

- ਕਲਿ ੪,ਅਸ ੪, ੪ : ੨ (1325)

**ਪੁਹਪ -** (ਸੰ. ਪੁਸ਼ਪ) ਵੇਖੋ 'ਫੁਲ'

ਪਾਰਜਾਤੁ ਘਰਿ ਆਗਨਿ ਮੇਰੈ **ਪੁਹਪ** ਪਤ੍ਰ ਤਤੁ ਡਾਲਾ॥

- ਗੂਜ ੧, ਅਸ ੧, ੩ : ੧ (503)

**ਪੁਹਪ** ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥

- ਧਨਾ ੯, ੧, ੧ : ੧ (684)

ਤਰਵਰੁ ਏਕੁ ਅਨੰਤ ਡਾਰ ਸਾਖਾ **ਪੁਹਪ** ਪਤ੍ਰ ਰਸ ਭਰੀਆ॥

- ਰਾਮ ਕਬ, ੬, ੧ : ੧ (970)

ਕਦਲੀ **ਪੁਹਪ** ਧੂਪ ਪਰਗਾਸ॥

- ਭੈਰ ਕਬ, ਅਸ ੧, ੪ : ੧ (1162)

**ਪੂਲਾ -** ਘਾਹ ਦਾ ਬੰਨਿਆ ਗਠਾ, ਮੁਠਾ,

ਕੇਸ ਜਲੇ ਜੈਸੇ ਘਾਸ ਕਾ ਪੂਲਾ॥

- ਗੋਂਡ ਕਬ, ੨, ੨ : ੨ (870)

**ਪੇਡ -** ਬੂਟਾ, ਦਰੱਖਤ

ਏਕੁ ਬਗੀਚਾ **ਪੇਡ** ਘਨ ਕਰਿਆ॥

- ਆਸਾ ੫, ੫੬, ੧ : ੧ (385)

**ਪੇਡਾ -** ਦਰੱਖਤ, ਬੂਟੇ ਦਾ ਧੜ, ਤਲਾ,

ਡਾਲਾ ਸਿਉ **ਪੇਡਾ** ਗਟਕਾਵਹਿ॥

- ਆਸਾ ਕਬ, ੩੪, ੩ : ੨ (476)

**ਪੇਡਿ -** ਦਰੱਖਤ, ਵੇਖੋ 'ਪੇਡ'

ਤਿਸੈ ਕੈ **ਪੇਡਿ** ਲਗੇ ਫਲ ਫੂਲਾ॥

- ਆਸਾ ਕਬ, ੨੨, ੩ : ੨ (481)

**ਪੇਡੁ -** ਦਰੱਖਤ, ਵੇਖੋ 'ਪੇਡ'

ਤੂੰ **ਪੇਡੁ** ਸਾਖ ਤੇਰੀ ਫੂਲੀ॥

- ਮਾਝ ੫, ੨੯, ੧ : ੧ (102)

ਕਰਮ **ਪੇਡੁ** ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥

- ਬਸੰ ੧, ੧, ੨ : ੧ (1168)

**ਫਸਲਿ -** (ਅ. ਫ਼ਸਲ), ਖੇਤੀ, ਤਿਆਰ ਖੇਤੀ,

ਅੰ. Harvest, Crop, Seasonal produce.

**ਫਸਲਿ** ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ॥

- ਮਲਾ ੧, ਵਾਰ ੧੯ਸ, ੧, ੧ : ੫ (1286)

**ਫਲ** - ਮੇਵਾ, ਦਰੱਖਤ ਦਾ ਫਲ, ਵੇਖੋ 'ਮੇਵਾ'

ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ **ਫਲ** ਪਾਹਿ॥
- ਸਿਰੀ ੩, ਅਸ ੨੦, ੨ : ੩ (66)

ਬਨਸਪਤਿ ਮਉਲੀ **ਫਲ** ਫੁਲ ਪੇਡੇ॥
- ਗਉ ੫, ੮੪, ੪ : ੧ (180)

**ਫਲ** ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥
- ਆਸਾ ੧, ਵਾਰ ੧੪ਸ, ੧, ੧ : ੩ (470)

**ਫਲੁ** - ਦਰੱਖਤ ਦਾ ਫਲ, ਵੇਖੋ 'ਮੇਵਾ'

ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ **ਫਲੁ** ਲਾਗੈ ਧਾਇ॥
- ਸਿਰੀ ੩, ਅਸ ੧੯, ੪ : ੨ (65)

ਅੰਮ੍ਰਿਤ **ਫਲੁ** ਜਿਨੀ ਚਾਖਿਆ ਸਚਿ ਰਹੇ ਅਘਾਈ॥
- ਆਸਾ ੧, ਅਸ ੨੦, ੭ : ੧ (421)

**ਫੁਲ** - (ਸੰ. ਫਲ) ਕੁਸਮ, ਪੂਰੀ ਖਿੜੀ ਹੋਈ ਕਲੀ, ਪੁਸ਼ਪ, ਪੁਹਪ, ਕਸੁਮ, ਸੁਮਨ, ਧਾ-ਖਿੜਨਾ, ਫੂਲਨਾ ਆਦਿ ਅੰ. Flower.

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ **ਫੁਲ** ਫਲ ਗਿਆਨ॥
- ਮਾਝ ੧, ਵਾਰ ੨੦ਸ, ੧, ੨ : ੧ (147)

ਬਨਸਪਤਿ ਮਉਲੀ ਫਲ **ਫੁਲ** ਪੇਡੇ॥
- ਗਉ ੫, ੮੪, ੪ : ੧ (180)

ਫਲ ਫਿਕੇ **ਫੁਲ** ਬਕਬਕੇ ਕੰਮਿ ਨ ਆਵਹਿ ਪਤ॥
- ਆਸਾ ੧, ਵਾਰ ੧੪ਸ, ੧, ੧ : ੩ (470)

**ਫੁਲੜਾ** - ਕੋਮਲ, ਫੁੱਲ ਵੇਖੋ 'ਫੁਲ'

ਧਨੁ ਜੋਬਨੁ ਅਰੁ **ਫੁਲੜਾ** ਨਾਠੀਅੜੇ ਦਿਨ ਚਾਰਿ॥
- ਸਿਰੀ ੧, ੨੪, ੧ : ੧ (23)

ਪਹਿਲੈ ਪਹਰੈ **ਫੁਲੜਾ** ਫਲੁ ਭੀ ਪਛਾ ਰਾਤਿ॥
- ਸਲੋ.ਫਰ, ੧੧੨ : ੧ (1384)

**ਫੁਲਾ** - ਬਹੁਤ ਸਾਰੇ ਫੁਲ, ਵੇਖੋ 'ਫੁਲ'

ਕਿਆ ਤੂੰ ਰਤਾ ਗਿਰਸਤ ਸਿਉ ਸਭ **ਫੁਲਾ** ਦੀ ਬਾਗਾਤਿ॥
- ਸਿਰੀ ੫, ੯੨, ੨ : ੨ (50)

ਨਾਨਕ **ਫੁਲਾ** ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥
- ਮਾਰੂ ੫, ਵਾਰ ੪ਸ, ੫, ੩ : ੨ (1095)

**ਫੁਲੀ** - ਫੁਲਾਂ ਵੱਲ, ਵੇਖੋ 'ਫੁੱਲ'

ਏਨੀ **ਫੁਲੀ** ਰਉ ਕਰੇ ਅਵਰ ਕਿ ਚੁਣੀਅਹਿ ਡਾਲ॥
- ਸੂਹੀ ੩, ਵਾਰ ੧੮ਸ, ੧, ੧ : ੨ (791)

**ਫੁਲੁ** - ਪੁਸ਼ਪ,

**ਫੁਲੁ** ਭਾਉ ਫਲੁ ਲਿਖਿਆ ਪਾਇ॥
- ਸਿਰੀ ੧, ੩੨, ੨ : ੩ ( 25)

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ **ਫੁਲੁ** ਫਲ ਗਿਆਨੁ॥

- ਮਾਝ ੧, ਵਾਰ ੨੦ਸ, ੧ : ੧ : ੧ (147)

ਧਰਮੁ **ਫੁਲੁ** ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹ ਕਾਰ ਬਾਸੁ ਜਗਿ ਦੀਜੈ॥

- ਕਲਿ ੪, ਅਸ ੪, ੫ : ੨ (1325)

**ਫੁਲੇ** - ਫੁਲ ਪਏ, ਖਿੜੇ,

ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ **ਫੁਲੇ**॥

- ਤੁਖਾ ੧, ਬਾਰਾ ੧੧ : ੩ (1109)

**ਫੁਲੈ** - ਵੇਖੋ 'ਫੁਲੇ'

ਭਾਣੈ ਥਲ ਸਿਰਿ ਸਰੁ ਵਹੈ ਕਮਲੁ **ਫੁਲੈ** ਆਕਾਸਿ ਜੀਉ॥

- ਸੂਹੀ ੧, ਕੁਚ ੨ : ੪ (762)

**ਫੂਲ** - ਪੁਸ਼ਪ, ਵੇਖੋ 'ਫੁਲ'

ਲਾਲ ਨਿਹਾਲੀ **ਫੂਲ** ਗੁਲਾਲਾ॥

- ਗਉ ੧, ਅਸ ੧੦, ੨ : ੨ (225)

**ਫੂਲ** ਮਾਲਾ ਗਲਿ ਪਹਿਰਉਗੀ ਹਾਰੋ॥

- ਆਸਾ ੧, ੩੪, ੨ : ੧ (359)

**ਫੂਲਹ** - ਪੁਸ਼ਪ, ਵੇਖੋ 'ਫੁਲ'

ਫਫਾ ਬਿਨੁ **ਫੂਲਹ** ਫਲੁ ਹੋਈ॥

- ਗਉ ਕਬ, ਬਾਅ ੨੮ : ੧ (341)

**ਫੂਲਾ** - ਪੁਸ਼ਪ, ਵੇਖੋ 'ਫੁਲ'

ਤਿਸ ਕੈ ਪੇਡਿ ਲਗੇ ਫਲ **ਫੂਲਾ**॥

- ਆਸਾ ਕਬ, ੨੨, ੩ : ੨ (481)

**ਫੂਲਿ** - ਫੂਲ ਉਪਰ, ਵੇਖੋ 'ਫੁਲ'

ਭਵਰਾ **ਫੂਲਿ** ਭਵੰਤਿਆ ਦੁਖੁ ਅਤਿ ਭਾਰੀ ਰਾਮ॥

- ਆਸਾ ੧, ਛੰਤ ੫, ੨ : ੧ (439)

**ਫੂਲਿ** ਰਹੀ ਸਗਲੀ ਬਨਰਾਇ॥

- ਭੈਰ ਕਬ, ੧੪, ੨ : ੪ (1161)

**ਫੂਲੁ** - ਫੁਲ, ਪੁਸ਼ਪ, ਹੋਰ ਵੇਖੋ 'ਫੁਲ'

ਨਾਮ ਤੇਰਾ ਆਧਾਰੁ ਮੇਰਾ ਜਿਉ **ਫੂਲੁ** ਭਾਈ ਹੈ ਨਾਰਿ॥

- ਗਉ ਕਬ, ੬੯, ੨ : ੧ (338)

**ਬਗੀਚਾ** - ਬਾਗ, ਵੇਖੋ 'ਬਾਗ'

ਏਕੁ **ਬਗੀਚਾ** ਪੇਡ ਘਨ ਕਰਿਆ॥

- ਆਸਾ ੫, ੫੬, ੧ : ੧ (385)

**ਬਟਕ** - ਬੋਹੜ ਦਾ ਦਰੱਖਤ

**ਬਟਕ** ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ॥

- ਗਉ ਕਬ, ਬਾਅ ੩ : ੨ (340)

**ਬਣੁ -** ਬਾਗ, ਵੇਖੋ 'ਬਾਗ'
ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ **ਬਣੁ** ਸਜਿ ਬਿਸਲਿ ਆਨਿ ਤੋਖੀਲੇ ਹਰੀ॥
- ਧਨਾ ਤ੍ਰਿਲੋ, ੧, ੫ : ੧ (695)

**ਬਣਸਪਤਿ -** ਬਨਾਸਪਤੀ, ਬ੍ਰਿਛ ਬੂਟੇ, ਸਬਜ਼ੀ ਆਦਿ, ਬਨਸਪਤ,
ਅੰ. Vegetation, Vegetable, trees and plants, herbage.
ਆਪੇ ਭਾਰ ਅਠਾਰਹ **ਬਣਸਪਤਿ** ਆਪੇ ਹੀ ਫਲ ਲਾਏ॥
- ਬਿਹਾ ੪, ਵਾਰ ੧੫ : ੧ (554)

**ਬਨ -** ਜੰਗਲ, ਉਦਿਆਨ, ਅੰ. Forest.
**ਬਨ** ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ॥
- ਸਿਰੀ ੧, ਅਸ ੬, ੭ : ੨ (57)
ਭਾਤਿ ਭਾਤਿ ਬਨ **ਬਨ** ਅਵਗਾਹੇ॥
- ਮਾਝ ੫, ੧੨, ੨ : ੨ (98)

**ਬਨਸਪਤਿ -** ਬ੍ਰਿਛ, ਬੂਟੇ, ਘਾਹ ਆਦਿ, ਵੇਖੋ 'ਬਣਸਪਤਿ'
**ਬਨਸਪਤਿ** ਮਉਲੀ ਫਲ ਫੁਲੇ ਪੇਡੇ॥
- ਗਉ ੫, ੮੪, ੪ : ੧ (180)
**ਬਨਸਪਤਿ** ਮਉਲੀ ਚੜਿਆ ਬਸੰਤੁ॥
- ਬਸੰ ੩, ੧੪, ੧ :੧ (1176)

**ਬਨਹਰਪਾਤ -** ਜੰਗਲ ਦੇ ਹਰੇ ਪਤੇ, ਵੇਖੋ
ਹਰਿ ਚੰਦਉਰੀ **ਬਨ ਹਰ ਪਾਤ** ਰੇ ਇਹੈ ਤੁਹਾਰੋ ਬੀਤ॥
- ਧਨਾ ੫, ੯, ੧* : ੨ (673)

**ਬਨਹਿ -** ਬਨ (ਜੰਗਲ), ਵੇਖੋ 'ਬਨ'
ਗ੍ਰਿਹ **ਬਨਹਿ** ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ॥
- ਬਿਲਾ ੫ ਛੰਤ ੩, ੨ : ੫ (847)
**ਬਨਹਿ** ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥
- ਮਾਰੂ ਕਬ, ੨, ੧ : ੧ (1103)

**ਬਨਖੰਡ -** ਜੰਗਲ, ਵੇਖੋ 'ਬਨ'
**ਬਨਖੰਡ** ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥
- ਸੋਰ ਕਬ, ੩, ੨ : ੧ (654)

**ਬਨਖੰਡਿ -** ਜੰਗਲ, ਵੇਖੋ 'ਬਨ'
**ਬਨਖੰਡਿ** ਮਾਇਆ ਮੋਹਿ ਹੈਰਾਨਾ॥
- ਆਸਾ ੧, ਅਸ ੮, ੧ : ੨ (415)

**ਬਨਵਾਸਾ -** ਜੰਗਲ ਦਾ ਨਿਵਾਸ, ਵੇਖੋ 'ਬਨ'
ਪੂਜਿ ਸਿਲਾ ਤੀਰਥ **ਬਨਵਾਸਾ**॥
- ਧਨਾ ੧, ਅਸ ੨, ੬ : ੧ (686)

**ਬਨਵਾਸੀ -** ਜੰਗਲਾਂ ਵਿੱਚ ਰਹਿਣ ਵਾਲਾ, ਵੇਖੋ 'ਬਨ'

ਤਜੈ ਗਿਰਸਤੁ ਭਇਆ **ਬਨਵਾਸੀ** ਇਕੁ ਖਿਨੁ ਮਨੂਆ ਟਿਕੈ ਨ ਟਿਕਾਈਆ॥

- ਬਿਲਾ ੪, ਅਸ ੭, ੨ : ੧ (835)

**ਬਨਵਾਸੀਆ -** ਜੰਗਲਾਂ ਵਿੱਚ ਰਹਿਣ ਵਾਲਾ, ਵੇਖੋ 'ਬਨ'

ਬਨ ਫਿਰਿ ਥਕੇ **ਬਨਵਾਸੀਆ** ਪਿਰੁ ਗੁਰਮਤਿ ਰਿਦੈ ਨਿਹਾਲਿ॥

- ਗਉ ੪, ਕਰ ੨, ੧ : ੨ (234)

**ਬਨਾ -** ਬਨਾ ਵਿੱਚ ਜੰਗਲਾਂ ਬੇਲਿਆਂ, ਵੇਖੋ 'ਬਨ'

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ **ਬਨਾ** ਰਸਿ ਗਾਊਂ ਰੇ॥

- ਗਉ ਕਬ, ੬੬, ੧ : ੧ (338)

ਡੂੰਗਰਿ ਜਲਾ ਥਲਾ ਭੂਮਿ **ਬਨਾ** ਫਲ ਕੰਦਰਾ॥

- ਮਾਰੂ ੫, ਵਾਰ ੨੧ਸ, ੫, ੩ : ੧ (1101)

**ਬਨਾਸਪਤਿ -** ਰੁਖ ਬ੍ਰਿਖ ਘਾਹ ਵਾਲੇ ਬੂਟੇ, ਵੇਖੋ 'ਬਨਸਪਤਿ'

ਭੀਤਰਿ ਅਗਨਿ **ਬਨਾਸਪਤਿ** ਮਉਲੀ ਸਾਗਰੁ ਪੰਡੈ ਪਾਇਆ॥

- ਬਸੰ ੧, ੧੧, ੨ : ੧ (1171)

**ਬਨਾਸਪਤੀ -** ਰੁਖ ਬ੍ਰਿਖ, ਵੇਖੋ 'ਬਨਸਪਤਿ'

ਅਠਾਰਹ ਭਾਰ **ਬਨਾਸਪਤੀ** ਮਾਲਣੀ ਛਿਨੈਵ ਕਰੋੜੀ ਮੇਘ ਮਾਲਾ ਪਾਣੀ ਹਾਰੀਆ॥

- ਮਲਾ ਨਾਮ, ੧, ੪ : ੨ (1292)

**ਬਨੁ -** ਜੰਗਲ, ਵੇਖੋ 'ਬਨ'

ਗ੍ਰਿਹ **ਬਨੁ** ਸਮਸਰਿ ਸਹਜਿ ਸੁਭਾਇ॥

- ਆਸਾ ੧, ੧੧, ੧ : ੧ (351)

ਬਨੁ **ਬਨੁ** ਫਿਰਤ ਉਦਾਸ ਬੂੰਦ ਜਲ ਕਾਰਣੇ॥

- ਫੁਨ ੫, ੧੧ : ੩ (1362)

**ਬਨੋ -** ਜੰਗਲਾਂ ਵਿੱਚ, ਵੇਖੋ 'ਬਨ'

ਹਉ ਬਨੁ **ਬਨੋ** ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ॥

- ਆਸਾ ੧, ਛੰਤ ੨, ੪ : ੧ (437)

**ਬਾਂਸੁ -** (ਸੰ. ਵੰਸ਼, ਵੇਣੁ), ਤ੍ਰਿਣ ਜਾਤਿ ਦਾ ਇੱਕ ਪੌਦਾ, ਜਿਸ ਦੀ ਲੰਮੀ ਛਟੀ ਗੱਠਦਾਰ ਹੁੰਦੀ ਹੈ। ਘਾਹ ਦੀ ਜਾਤ ਦਾ ਇਕ ਪਤਲਾ ਲੰਮਾ ਬੂਟਾ ਜੋ ਪੋਰੀਆਂ ਵਾਲੇ ਲੰਮੇ ਤਲੇ ਵਾਲਾ ਬੂਟਾ ਜੋ ਵਿਚੋਂ ਪੋਲਾ ਹੁੰਦਾ ਹੈ।

ਅੰ. Bamboo, ਬਨ. Adhatoda Vasica L.

ਕਬੀਰ **ਬਾਂਸੁ** ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥

- ਸਲੋ ਕਬ, ੧੨ : ੧ (1365)

ਚੰਦਨ ਕੈ ਨਿਕਟੇ ਬਸੈ **ਬਾਂਸੁ** ਸੁਗੰਧੁ ਨ ਹੋਇ॥

- ਸਲੋ ਕਬ, ੧੨, ੧ : ੩ (1365)

**ਬਾਂਸੋ -** ਵੇਖੋ 'ਬਾਂਸੁ'

ਨਿਕਟਿ ਬਸੰਤੋ **ਬਾਂਸੋ** ਨਾਨਕ ਅਹੰ ਬੁਧਿ ਨ ਬੋਹਤੇ॥

- ਗਾਥਾ ੫, ੫ : ੨ (1360)

**ਬਾਗ -** (ਫ਼ਾ. ਬਾਗ) ਬਗੀਚਾ, ਬਗੀਚੀ, ਫੁਲਵਾੜੀ, ਵਾੜ, ਵਾੜੀ, ਬਾੜੀ ਆਦਿ
ਅੰ. Garden, Orchard
**ਬਾਗ** ਸੁਹਾਵੇ ਸੋਹਣੇ ਚਲੈ ਹੁਕਮੁ ਅਠਾਰ॥
- ਸਿਰੀ ੫, ਅਸ ੨੬, ੬ : ੨ (70)

**ਬਾਗਾਤਿ -** ਵੇਖੋ 'ਬਾਗ'
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾਂ ਕੀ **ਬਾਗਾਤਿ**॥
- ਸਿਰੀ ੫, ੯੨, ੨ : ੨ (50)

**ਬਾਗੀਚੇ -** ਵੇਖੋ 'ਬਾਗ'
ਸਗਲ ਮੇਵੇ ਸੁੰਦਰ **ਬਾਗੀਚੇ**॥
- ਗਉ ੫, ੮੧, ੩ : ੨ (179)

**ਬਾਗੁ -** ਵੇਖੋ 'ਬਾਗ'
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ **ਬਾਗੁ**॥
- ਬਿਲਾ ੪, ਵਾਰ ੧ਸ, ੪, ੧ : ੪ (849)

**ਬਾਰੀ -** ਵੇਖੋ 'ਬਾਗ'
ਨਾਉ ਮੇਰੀ ਖੇਤੀ ਨਾਉ ਮੇਰੀ **ਬਾਰੀ**॥
- ਭੈਰ ਕਬ, ੧, ੧ : ੧ (1157)

**ਬਾੜੀ -** ਵੇਖੋ 'ਬਾਗ'
ਇਹ ਅੰਮ੍ਰਿਤ ਕੀ **ਬਾੜੀ** ਹੈ ਰੇ ਤਿਨਿ ਹਰਿ ਪੂਰੈ ਕਰੀਆ॥
- ਰਾਮ ਕਬ, ੬, ੧ : ੨ (970)

**ਬਿਰਖ -** ਦਰੱਖਤ, ਵੇਖੋ 'ਦਰੱਖਤ'
ਪੰਖੀ **ਬਿਰਖ** ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥
- ਸਿਰੀ ੩,ਅਸ ੨੦, ੨ : ੧ (66)
**ਬਿਰਖ** ਕੀ ਛਾਇਆ ਸਿਉ ਰੰਗੁ ਲਾਵੈ॥
- ਗਉ ੫, ਸੁਖ ੫, ੩ :੩ (268)

**ਬਿਰਖਾਂ -** ਵੇਖੋ 'ਬਿਰਖ'
ਜਿਉ ਚੰਦਨ ਸੰਗਿ ਬਸੈ ਨਿੰਮੁ **ਬਿਰਖਾ** ਗੁਨ ਚੰਦਨ ਕੇ ਬਸਖੇ॥
- ਨਟ ੪, ੩ : ੨ (976)
ਪੁਰਖਾਂ **ਬਿਰਖਾਂ** ਤੀਰਥਾਂ ਤਟਾਂ ਮੇਘਾਂ ਖੇਤਾਂਹ॥
- ਆਸਾ ੧, ਵਾਰ ੮ਸ, ੧, ੧ : ੧ (467)

**ਬਿਰਖਿ -** ਵੇਖੋ 'ਬਿਰਖ'
ਪੰਖੀ **ਬਿਰਖਿ** ਸੁਹਾਵੜਾ ਸਚੁ ਚੁਗੈ ਗੁਰ ਭਾਇ॥
- ਰਾਮ ੩, ੨੦, ੧ : ੧ (66)

**ਬਿਰਖੀ -** ਵੇਖੋ 'ਬਿਰਖ'
ਨਾ ਸਤਿ ਰੁਖੀ **ਬਿਰਖੀ** ਪਥਰ ਆਪੁ ਤਛਾਵਹਿ ਦੁਖ ਸਹਹਿ॥
- ਸਿਰੀ ੩, ਵਾਰ ੧੨ਸ, ੧, ੧ : ੩ (952)
ਰੂਪੀ **ਬਿਰਖੀ** ਊਡਉ ਭੂਖਾ ਪੀਵਾ ਨਾਮੁ ਸੁਭਾਈ॥
- ਮਲਾ ੧, ਅਸ ੩, ੪ : ੧ (1274)

**ਬਿਰਖੁ** - ਵੇਖੋ 'ਬਿਰਖ'
ਸਫਲਿਓ **ਬਿਰਖੁ** ਹਰੀਆਵਲਾ ਛਾਵ ਘਣੇਰੀ ਹੋਇ॥
- ਸਿਰੀ ੧, ਅਸ ੧੦, ੨ : ੨ (59)

**ਬਿਰਖੈ** - ਵੇਖੋ 'ਬਿਰਖ'
**ਬਿਰਖੈ** ਹੇਠਿ ਸਭਿ ਜੰਤ ਇਕਠੇ॥
- ਮਾਰੂ ੫, ਅਸ ੮, ੧ : ੧ (1019)

**ਬਿਰਵਾ** - ਪੌਦਾ, ਬੂਟਾ, ਦਰਖਤ, ਬਿਰਖ, ਵੇਖੋ 'ਬਿਰਖ'
ਆਸ ਪਾਸ ਅਨੁ ਤੁਰਸੀ ਕਾ **ਬਿਰਵਾ** ਮਾਝ ਬਨਰਸਿ ਗਾਊ ਰੇ॥
- ਗਉ ਕਬ, ਅਸ ੬੬, ੧ : ੧ (338)

**ਬੀਉ** - ਬੀਜ, ਫ਼ਸਲ ਦਾ ਬੀਜ
ਅੰ. Seed.
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ **ਬੀਉ**॥
- ਆਸਾ ੧, ਵਾਰ ੧੦ਸ, ੧, ੨ : ੬ (468)

**ਬੀਖੁ** - ਬ੍ਰਿਛ, ਦਰਖਤ, ਰੁਖ
ਬਾਵਨ **ਬੀਖੂ** ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥
- ਪ੍ਰਭਾ ਨਾਮ, ੨, ੨ : ੧ (1351)

**ਬੀਜੁ** - ਬੀਜ, ਵੇਖੋ 'ਬੀਉ'
ਇਹੁ ਤਨੁ ਧਰਤੀ **ਬੀਜੁ** ਕਰਮਾ ਕਰੋ ਸਲਿਲ ਆਪਾਉ ਸਾਰਿੰਗ ਪਾਣੀ॥
- ਸਿਰੀ ੧, ੨੬, ੧ : ੧ (23)

**ਬੀਰੇ** - ਪਾਨ ਦੇ ਬੀੜੇ, ਵੇਖੋ 'ਤਾਬੋਲ'
ਟੇਢੀ ਪਾਗ ਦੇਖੇ ਚਲੇ ਲਾਗੇ **ਬੀਰੇ** ਖਾਨ॥
- ਕੈਦਾ ਕਬ, ੫, ੧ : ੧ (1124)

**ਬੀੜੀਆ** - ਪਾਨ ਦੇ ਬੀੜੇ, ਵੇਖੋ 'ਤਾਬੋਲ'
ਪਾਨ ਸੁਪਾਰੀ ਖਾਤੀਆ ਮੁਖਿ **ਬੀੜੀਆ** ਲਾਈਆ॥
- ਤਿਲੰ ੪,ਅ ਸ ੨, ੧੩ : ੧ (726)

**ਬੂਆੜ** - ਇੱਕ ਪ੍ਰਕਾਰ ਦਾ ਨਿਕੰਮਾ ਘਾਹ ਜੋ ਤਿਲਾਂ ਦੇ ਖੇਤਾਂ ਵਿੱਚ ਹੁੰਦਾ ਹੈ।
ਛੁਟੇ ਤਿਲ **ਬੂਆੜ** ਕਿਉ ਸੁੰਞੈ ਅੰਦਰਿ ਖੇਤ॥
- ਆਸਾ ੧, ਵਾਰ ੧ਸ, ੧, ੩ : ੨ (463)

**ਬੂਆੜੁ** - ਵੇਖੋ 'ਬੂਆੜ'
ਜਿਉ **ਬੂਆੜੁ** ਤਿਲੁ ਖੇਤ ਮਾਹਿ ਦੁਹੇਲਾ॥
- ਗਉ ੫, ਸੁਖ ੧੩, ੬ : ੬ (280)

**ਬੂਟ** - ਬੂਟੇ, ਬਿਰਖ, ਪੌਦੇ ਹੋਰ ਵੇਖੋ 'ਦਰਖਤ'
ਦਾਵਾ ਅਗਨਿ ਰਹੇ ਹਰਿ **ਬੂਟ**॥
- ਰਾਮ ੫, ਅਸ ੪, ੧ : ੧ (914)

ਮਿਲਿ ਪਾਣੀ ਜਿਉ ਹਰੇ ਬੂਟ॥
- ਬਸੰ ੫, ੬, ੧ : ੧ (1181)

**ਬੂਟੁ** - ਵੇਖੋ 'ਬੂਟ'
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ **ਬੂਟੁ** ਰਹਿਓ ਰੀ॥
- ਆਸਾ ੫, ੫੧, ੨ : ੧ (384)

**ਬੂਰੁ** - ਪਾਣੀ ਉਪਰ ਹਰੇ ਰੰਗ ਦੀ ਪੈਦਾ ਹੋਈ ਇੱਕ ਸਬਜੀ॥
ਲਬੁ ਵਿਣਾਹੇ ਮਾਣਸਾ ਜਿਉ ਪਾਣੀ **ਬੂਰੁ**॥
- ਰਾਮ ਬਸ, ਵਾਰ ੫ : ੩ (967)

**ਬੇਰਿ** - ਬੇਰੀ, ਇੱਕ ਫਲਦਾਰ ਦਰਖਤ
ਅੰ. Bertree ਬਨ. ziziphus jujuba L.
ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ **ਬੇਰਿ**॥
- ਸਲੋ ਕਬ, ੮੮ : ੧ (1369)

**ਬੇਲ** - ਵੇਲ
ਬਨ. Aegle marmelos L.
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ **ਬੇਲ**॥
- ਆਸਾ ੪, ੬੧,, ੨ : ੨ (368)

**ਬੇਲਿ** - ਵੇਖੋ ਵੇਖੋ 'ਬੇਲ'
ਕਰਮ ਕਰਤੂਤਿ **ਬੇਲਿ** ਬਿਸਥਾਰੀ ਰਾਮ ਨਾਮੁ ਫਲੁ ਹੂਆ॥
- ਆਸਾ ੧, ੮, ੧ : ੧ (351)

**ਬੈਸਾ** - (ਫ਼ਾ ਬੈਸਾ) ਝਾੜੀ, ਟਾਹਣੀਆਂ, ਵੇਖੋ 'ਸਾਖ'
ਤਲੇ ਰੇ **ਬੈਸਾ** ਊਪਰਿ ਸੂਲਾ॥
- ਆਸਾ ਕਬ, ੨੨, ੩ : ੧ (481)

**ਮਹਿਦੀ** - ਇਕ ਬੂਟੇ ਦੇ ਹਰੇ ਪਤੇ ਜਿਨ੍ਹਾਂ ਨੂੰ ਸੁਕਾ ਪੀਸ ਘੋਲ ਕੇ ਹਥਾਂ ਤੇ ਲਾਣ ਨਾਲ ਲਾਲ ਰੰਗ ਚੜ੍ਹਦਾ ਹੈ, ਮਹਿੰਦੀ॥
ਅੰ. Myrtle, ਬਨ. Lawsonia intermis L.
ਕਬੀਰ **ਮਹਿਦੀ** ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ॥
- ਰਾਮ ੩, ਵਾਰ ੨ਸ, ਕਬ, ੧ : ੧ (947)

**ਮਹਿੰਦੀ** - ਵੇਖੋ 'ਮਹਿਦੀ'
ਪ੍ਰਭਿ ਆਣਿ ਆਣਿ **ਮਹਿੰਦੀ** ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ॥
- ਬਿਲਾ ੪, ਅਸ ੬, ੮ : ੧ (837)

**ਮਹੂਆ** - ਇਕ ਦਰਖਤ ਜਿਸ ਦੇ ਫੁਲਾਂ ਤੋਂ ਸ਼ਰਾਬ ਨਿਕਲਦੀ ਹੈ।
ਅੰ. A Fllowering Tree, ਬਨ. Bassia Latifolia Madhuna Indica L.
ਗੁੜੁ ਕਰਿ ਗਿਆਨੁ ਧਿਆਨੁ ਕਰਿ **ਮਹੂਆ** ਭਉ ਭਾਠੀ ਮਨ ਧਾਰਾ॥
- ਰਾਮ ਕਬ, ੨, ੧ : ੧ (969)

**ਮਜੀਠ** - ਇਕ ਵੇਲ ਜਿਸ ਦੀ ਡੰਡੀ ਵਿਚ ਪਕਾ ਲਾਲ ਰੰਗ ਹੁੰਦਾ ਹੈ। ਜਦੋਂ ਇਸ ਦੀਆਂ ਜੜ੍ਹਾਂ ਨੂੰ ਉਬਾਲਦੇ ਹਨ ਤਾਂ ਰੰਗ ਚੰਗਾ ਗੂੜਾ ਹੋ ਜਾਂਦਾ ਹੈ। ਇਹ ਸਦਾ ਬਹਾਰ ਵੇਲ ਯੂਰਪ ਅਤੇ ਏਸ਼ੀਆ ਦੀ ਮੁੱਢ ਮੰਨੀ ਜਾਂਦੀ ਹੈ। ਇਸ

ਦੇ ਫੁੱਲ ਸਬਜ-ਪੀਲੇ ਰੰਗ ਦੇ ਹੁੰਦੇ ਹਨ। ਇਸ ਦਾ ਬ੍ਰਿਛ 3.9 ਫੁੱਟ ਤੱਕ ਲੰਮਾ ਹੁੰਦਾ ਹੈ।
ਅੰ. Madder ਬਨ. Rubia Tinctorum L.
ਆਪੇ ਹੀਰਾ ਨਿਰਮਲਾ ਆਪੇ ਰੰਗੁ **ਮਜੀਠ**॥
- ਸਿਰੀ ੧,ਅਸ ੩, ੨ : ੧ (54)
ਮੇਰੇ ਰਮਈਏ ਰੰਗੁ **ਮਜੀਠ** ਕਾ ਕਹੁ ਰਵਿਦਾਸ ਚਮਾਰ॥
- ਗਉ ਰਵਿ ੧, ੪ : ੨ (346)
ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ **ਮਜੀਠ**॥
- ਤਿਲੰ ੧, ੩, ੨ : ੧ (722)
ਗੁਰਮੁਖਿ ਲਾਲੋ ਲਾਲ ਹੈ ਜਿਉ ਰੰਗਿ **ਮਜੀਠ** ਸਚੜਾਉ॥
- ਸੂਹੀ ੩, ਵਾਰ ੩ਸ, ੩, ੧ : ੩ (786)
ਸਚਾ ਰੰਗ **ਮਜੀਠ** ਕਾ ਗੁਰਮੁਖਿ ਬ੍ਰਹਮ ਬੀਚਾਰੁ॥
- ਸੂਹੀ ੩, ਵਾਰ ੪ਸ, ੧, ੨ : ੨ (786)
ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਜਿਉ ਰੰਗੁ **ਮਜੀਠ** ਬਹੁ ਲਾਗਾ॥
- ਮਾਲੀ ੪, ੪, ੩ : ੧ (985)
ਹੇੜਾ ਜਲੈ **ਮਜੀਠ** ਜਿਉ ਉਪਰਿ ਅੰਗਾਰਾ
- ਸਲੋ ਫਰ, ੨੨ : ੨ (1379)

**ਮੰਜੀਠੜਾ -** ਵੇਖੋ 'ਮਜੀਠ'
ਤੇਰਾ ਏਕੋ ਨਾਮੁ **ਮੰਜੀਠੜਾ** ਰਤਾ ਮੇਰਾ ਚੋਲਾ ਸਦਰੰਗ ਢੋਲਾ॥
- ਸੂਹੀ ੧, ੪, ੧* : ੧ (729)

**ਮਜੀਠਾ -** ਵੇਖੋ 'ਮਜੀਠ'
ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ **ਮਜੀਠਾ**॥
- ਆਸਾ ੫, ਛੰਤ ੩, ੧ : ੫ (454)
ਚਰਨ ਕਮਲ ਮਨੁ ਬੇਧਿਆ ਜਿਉ ਰੰਗੁ **ਮਜੀਠਾ**॥
- ਜੈਤ ੫, ਵਾਰ ੧੧ : ੪ (708)
ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮ **ਮਜੀਠਾ**॥
- ਸੂਹੀ ੫, ਛੰਤ ੧, ੧ : ੩ (777)
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ **ਮਜੀਠਾ**॥
- ਸਾਰ ੫, ੪੨, ੨ : ੨ (1212)

**ਮਜੀਠੈ -** ਵੇਖੋ 'ਮਜੀਠ'
ਅਨਦਿਨੁ ਸਦਾ ਰਵੈ ਦਿਨੁ ਰਾਤੀ **ਮਜੀਠੈ** ਰੰਗੁ ਬਣਾਵਣਿਆ॥
- ਮਾਝ ੩, ਅਸ ੫, ੪ : ੩ (112)
ਜਿਉ ਉਬਲੀ **ਮਜੀਠੈ** ਰੰਗੁ ਗਹ ਗਹਾ ਤਿਉ ਸਚੇ ਨੋ ਜੀਉ ਦੇਇ॥
- ਗਉ ੪, ਵਾਰ ੨੦ਸ, ੩, ੧ : ੪ (311)
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ **ਮਜੀਠੈ** ਰੰਗਿ ਰੀ॥
- ਆਸਾ ੫, ੧੧੮, ੧ : ੧ (400)

ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ **ਮਜੀਠੈ** ਰੰਙੁ॥
- ਸੂਹੀ ੪, ੩, ੧ : ੧ (731)

ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ **ਮਜੀਠੈ** ਰਾਤਾ ਹੇ॥
- ਮਾਰੂ ੩, ਸੋਲ ੮, ੯ : ੩ (1051)

ਨਿਰਮਲ ਸੋਇ ਬਣਿ ਹਰਿ ਬਾਣੀ ਮਨੁ ਨਾਮਿ **ਮਜੀਠੈ** ਰੰਗਨਾ॥
- ਮਾਰੂ ੫, ਸੋਲਾ ੯, ੧੫, ੩ (1081)

**ਮੰਜੀਠੈ** - ਵੇਖੋ 'ਮਜੀਠ'

ਅੰਦਰੁ ਰਚੈ ਸਚ ਰੰਗਿ ਜਿਉ **ਮੰਜੀਠੈ** ਲਾਲੁ॥
- ਮਲਾ ੧, ਵਾਰ ੧ਸ, ੩, ੧ : ੩ (1279)

**ਮਲਗਾਰੇ** - ਚੰਦਨ, ਹੋਰ ਵੇਖੋ 'ਚੰਦਨੁ'

ਸਤਿਗੁਰੁ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ **ਮਲਗਾਰੇ**॥
- ਨਟ ੪, ਅਸ ੨, ੧ : ੧ (981)

**ਮਲਿਆਗਰੁ** - ਚੰਦਨ ਵੇਖੋ 'ਮਲਗਾਰੇ'

**ਮਲਿਆਗਰੁ** ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥
- ਸਲੋ ਕਬ, ੧੭੪ : ੨ (1373)

**ਮਲੀਆਗਰ** - ਚੰਦਨ, ਵੇਖੋ 'ਮਲਗਾਰੇ'

ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਭ੍ਰਮ **ਮਲੀਆਗਰ** ਪ੍ਰਗਟ ਸੁਬਾਸੁ॥
- ਸਵ ੪, ਕੀਰ ੨ : ੨ (1406)

**ਮਾਜੀਠੈ** - ਵੇਖੋ 'ਮਜੀਠ'

ਜਿਉ **ਮਾਜੀਠੈ** ਕਪੜੇ ਰੰਗੇ ਭੀ ਪਾਹੇਹਿ॥
- ਸੋਰ ੪, ਵਾਰ ੫ਸ, ੩, ੨ : ੨ (644)

**ਮਿਠਾ** - ਗੰਨਾ, ਕਮਾਦ, ਵੇਖੋ ਹੋਰ 'ਕਮਾਦ'

ਵੇਖੁ ਜਿ **ਮਿਠਾ** ਕਟਿਆ ਕਟਿ ਕੁਟਿ ਬਧਾ ਪਾਇ॥
- ਮਾਝ ੧, ਵਾਰ ੧੧ਸ, ੧, ੨ : ੧ (143)

**ਮੁਸਕਾਕ** - ਅੱਕ ਦੀ ਕੰਧ ਅਰਥਾਤ ਬਦਬੂ, ਵੇਖੋ 'ਅੱਕ'

ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿਗਈ ਮੁਸਕੀ **ਮੁਸਕਾਕ**॥
- ਕਾਨ ੪, ੩ : ੨ (1295)

**ਮੂਲ** - ਜੜ੍ਹ, ਕਿਸ ਵੀ ਬ੍ਰਿਛ, ਦਰੱਖਤ ਦੀ ਜੜ੍ਹ, ਮੁੱਢ ਅੰ. Root.

ਸਾਖਾ ਤੀਨਿ **ਮੂਲ** ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ॥
- ਆਸਾ ੩, ਅਸ ੨੩, ੧ : ੨ (422)

**ਮੂਲ** ਬਿਨਾ ਸਾਖਾ ਕਤ ਆਹੈ॥
- ਭੈਰ ੫, ੪੫, ੧ : ੪ (1149)

ਹਰਣੀ ਹੋਵਾ ਬਨਿ ਬਸਾ ਕੰਦ **ਮੂਲ** ਚੁਣਿ ਖਾਉ॥
- ਗਉ ੧, ੧੯, ੧ : ੧ (157)

**ਮੂਲੁ** - ਵੇਖੋ 'ਮੂਲ'

ਅਉਖਧ ਮੰਤ੍ਰ **ਮੂਲੁ** ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀ ਜੈਰੇ॥
- ਗਉ ੧, ੧੬, ੧ : ੧ (156)

ਕਤ ਨਹੀ ਠਉਰ **ਮੂਲੁ** ਕਤ ਲਾਵਉ॥
- ਗਉ ਕਬ, ੨੧, ੧ : ੧ (327)

ਤਿਤੁ ਸਾਖਾ **ਮੂਲੁ** ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਨ॥
- ਆਸਾ ੧, ਛੰਤ ੨, ੨ : ੪ (436)

**ਮੇਵਾ** - (ਫ਼ਾ. ਮੇਵਾ) ਫਲ, ਸੁਕਾਇਆ ਹੋਇਆ ਅੰਗੂਰ। ਅੰ. Fruit, dry fruit.

ਭਾਰ ਅਠਾਰਹ **ਮੇਵਾ** ਹੋਵੈ ਗਰੁੜਾ ਹੋਇ ਸੁਆਉ॥
- ਮਾਝ ੧, ਵਾਰ ੯ਸ, ੧, ੨ : ੧ (142)

ਕਿਆ **ਮੇਵਾ** ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥
- ਮਾਝ ੧, ਵਾਰ ੧੦ਸ, ੧, ੨ : ੩ (142)

ਕੂਜਾ **ਮੇਵਾ** ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ॥
- ਗਉ ੧, ੧੩, ੪ : ੩ (155)

ਜਉ ਗੁਰੁ ਦੇਉ ਸਭੈ ਬਿਖੁ **ਮੇਵਾ**॥
- ਭੈਰ ਨਾਮ, ੧੧, ੭ : ੪ (1167)

ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ **ਮੇਵਾ**॥
- ਸਵ ੩, ੧੮ : ੪ (1395)

**ਮੇਵੇ** - ਵੇਖੋ 'ਮੇਵਾ'

ਸਗਲ **ਮੇਵੇ** ਸੁੰਦਰ ਬਾਗੀਚੈ॥
- ਗਉ ੫, ੮੧, ੩ : ੨ (179)

**ਮੈਲਾਗਰ** - ਚੰਦਨ, ਵੇਖ' 'ਚੰਦਨ'

**ਮੈਲਾਗਰ** ਬੇਰ੍ਹੇ ਹੈ ਭੁਇਅੰਗਾ॥
- ਗੂਜ ਰਵਿ, ੧, ੨ : ੧ (525)

**ਮੈਲਾਗਰੁ** - ਵੇਖੋ 'ਚੰਦਨ'

ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ **ਮੈਲਾਗਰੁ** ਮਲਗਾਰੇ॥
- ਨਟ ੪, ਅਸ ੨, ੧ : ੧ (981)

ਹਮ ਨੀਚ ਬਿਰਖ **ਮੈਲਾਗਰੁ** ਲਾਜ ਸੰਗਿ ਸੰਗਿ ਬਸਰੀਆ॥
- ਸਾਰ ੫, ੪੫, ੧ : ੨ (1213)

**ਮੈਲਾਗਰੁ** ਸੰਗੇਣ ਨਿੰਮੁ ਬਿਰਖ ਸਿ ਚੰਦਨਹ॥
- ਗਾਥਾ ੫, ੫ : ੧ (1360)

**ਮੋਠ** - ਮੂੰਗੀ ਦੀ ਨਸਲ ਦਾ ਇਕ ਅੰਨ, ਅੰ. Beans

ਪੰਡਿਤੁ ਆਖਾ ਏ ਬਹੁਤੀ ਰਾਹੀ ਕੋਰੜ **ਮੋਠ** ਜਿਨੇਹਾ॥
- ਰਾਮ ੫, ਵਾਰ ੭ਸ, ੫, ੨ : ੧ (960)

**ਰੁਖ** - ਦਰਖਤ, ਅੰ. Plant

ਜਾ ਕੇ **ਰੁਖ** ਬਿਰਖ ਆਰਾਉ॥
- ਸਿਰੀ ੧, ੩੨, ੨ : ੧ (25)

**ਰੁਖੜਾ -** ਦਰਖਤ, ਵੇਖੋ 'ਰੁਖ'
ਸਾਹਿਬੁ ਸਫਲਿਓ **ਰੁਖੜਾ** ਅੰਮ੍ਰਿਤੁ ਜਾ ਕਾ ਨਾਉ॥
- ਵਡ ੧, ੧, ੨ : ੨ (557)

**ਰੁਖਾਂ -** ਦਰਖਤਾਂ, ਵੇਖੋ 'ਰੁਖ'
ਦਰਵੇਸਾਂ ਨੋ ਲੋੜੀਐ **ਰੁਖਾਂ** ਦੀ ਜੀਰਾਂਦਿ॥

**ਰੁਖੀ -** ਦਰਖਤਾਂ ਵਿੱਚ, ਵੇਖੋ 'ਦਰਖਤ'
ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਾਲਿ ਥਲਿ ਤ੍ਰਿਭਵਣਿ **ਰੁਖੀ**॥
- ਸੋਰ ੫, ੩੦, ੨ : ੨ (617)

**ਰੁਖੁ -** ਦਰਖਤ, ਵੇਖੋ 'ਰੁਖ'
ਨਾਨਕ ਗੁਰੁ ਸੰਤੋਖੁ **ਰੁਖੁ** ਧਰਮੁ ਫੁਲੁ ਫਲ ਗਿਆਨੁ॥
- ਮਾਝ ੧, ਵਾਰ ੨੦ਸ, ੧, ੧ : ੨ (147)

**ਰੂਖ -** ਦਰਖਤ, ਬ੍ਰਿਛ
ਨੀਚ **ਰੂਖ** ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥
- ਆਸਾ ਰਵਿ, ੩, ੧ : ੨ (486)

**ਰੂਖਿ -** ਰੁਖ, ਦਰਖਤ, ਬ੍ਰਿਛ
**ਰੂਖਿ** ਬਿਰਖਿ ਗ੍ਰਿਹਿ ਬਾਹਰਿ ਸੋਇ॥
- ਗਉ ੫, ਅਸ ੭, ੧* : ੨ (223)

**ਰੂਖੀ -** ਵੇਖੋ 'ਰੂਖਿ'
**ਰੂਖੀ** ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ॥
- ਮਲਾ ੧, ਅਸ ੩, ੪ : ੧ (1274)

**ਰੇਬੈਸਾ -** (ਫ਼ਾਂ. ਬੇਸ਼ਾ, ਅ. ਰਬੀਸ) ਝਾੜ, ਟਾਹਣੀਆਂ, ਗੁਛਾ, ਵੇਖੋ 'ਬੈਸਾ'
ਅੰ. Branch.
ਤਲੈ **ਰੇਬੈਸਾ** ਊਪਰਿ ਸੂਲਾ॥
- ਆਸਾ ਕਬ, ੨੨, ੩ : ੧ (481)

**ਲਉਕੀ -** ਵੇਖੋ 'ਤੁਮਾ', ਤੁੰਮੀ, ਤੂੰਬੀ, ਕਦੂ ਵਰਗੀ ਇਕ ਕਉੜੀ ਸਬਜ਼ੀ॥
**ਲਉਕੀ** ਅਠਸਠਿ ਤੀਰਥ ਨ੍ਹਾਈ॥
- ਸੋਰ ਕਬ, ੮, ੨ : ੧ (656)

**ਲਉਗ -** (ਸੰ. ਲੌਂਗ) ਲੌਂਗ,
ਅੰ. Cloves, ਬ੍ਰਨ. Caryophyllus aromaticus L.
ਇੱਕ ਦਰਖਤ ਅਤੇ ਉਸ ਦੀਆਂ ਕਲੀਆਂ, ਇਸ ਦੀ ਤਾਸੀਰ ਗਰਮ ਤਰ ਹੈ। ਮੂੰਹ ਅਤੇ ਪੇਟ ਦੇ ਰੋਗਾਂ ਨੂੰ ਦੂਰ ਕਰਦਾ ਹੈ। ਕਾਮਸ਼ਕਤਿ ਵਧਾਉਂਦਾ ਹੈ, ਦਿਲ ਦਿਮਾਗ ਨੂੰ ਤਾਕਤ ਦਿੰਦਾ ਹੈ। ਅਧਰੰਗ, ਲਕਵਾ, ਸਕਤਾ ਆਦਿ ਰੋਗਾਂ ਲਈ ਗੁਣਕਾਰੀ ਹੈ। ਸੁਰਮੇਂ ਵਿੱਚ ਮਿਲਾਕੇ ਅੱਖੀਂ ਪਾਇਆ ਨੇਤ੍ਰਾਂ ਦੇ ਅਨੇਕ ਰੋਗ ਹਟਾਉਂਦਾ ਹੈ। ਇਹ ਗਰਮ ਮਸਾਲੇ ਵਿੱਚ ਵੀ ਵਰਤਿਆ ਜਾਂਦਾ ਹੈ।
ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ **ਲਉਗ** ਸੁਪਾਰੀ॥
- ਕੇਦਾ ਕਬ, ੨, ੧ : ੧ (1123)

**ਲਸਨ** - (ਸੰ. ਲਸ਼ੁਨ, ਰਸੋਨ), ਗੰਢੇ ਵਰਗਾ ਇਕ ਕੰਦ ਜੋ ਮਸਾਲੇ ਤੇ ਦਵਾਈ ਲਈ ਵਰਤਿਆ ਜਾਂਦਾ ਹੈ। ਇਸ ਦੀ ਤਾਸੀਰ ਗਰਮ ਤਰ ਹੈ। ਪੇਟ ਦੇ ਕੀੜੇ, ਬਦਹਜ਼ਮੀ, ਗਠੀਆ, ਵਾਉਗੋਲਾ, ਕਫ਼ ਆਦਿਕ ਨਾਸ਼ ਕਰਦਾ ਹੈ। ਅੰ. Garlic, ਬਨ. Allium Sativum L.
ਕਬੀਰ ਸਾਕਤੁ ਐਸਾ ਹੈ ਜੈਸੀ **ਲਸਨ** ਕੀ ਖਾਨਿ॥
- ਸਲੋ ਕਬ, ੧੭ : ੧ (1365)

**ਲਤਾ** - (ਸੰ. ਲਤਾ), ਸਾਖ, ਵੇਲ
**ਲਤਾ** ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ॥
- ਮਾਰੂ ੫, ਸੋਲਾ ੮, ੪ : ੩ (1079)

**ਵਣ** - ਜੰਗਲ, ਵੇਖੋ 'ਬਨ'
**ਵਣ** ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥
- ਬਿਲਾ ੫, ੨੩, ੨ : ੧ (807)

**ਵਣਸਪਤਿ** - ਵਨਸਪਤੀ, ਫੁਲ ਬੂਟੇ, ਵੇਖੋ 'ਬਣਸਪਤਿ'
ਸਹਜਿ **ਵਣਸਪਤਿ** ਫੁਲੁ ਫਲੁ ਭਵਰੁ ਵਸੈ ਭੈ ਖੰਡਿ॥
- ਮਾਰੂ ੩, ਵਾਰ ੮ਸ, ੩, ੨ : ੧ (1089)

**ਵਣਹੁ** - ਜੰਗਲ ਵਿੱਚ ਵੇਖੋ 'ਬਨ'
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ **ਵਣਹੁ** ਪੰਖੇਰੂ॥
- ਵਡ ੧, ੩, ੧ : ੧੩ (558)

**ਵਣਖੰਡਿ** - ਜੰਗਲ ਵਾਲੀ ਜ਼ਮੀਨ, ਵੇਖੋ 'ਬਨ'
ਇਕਿ ਕੰਦ ਮੂਲੁ ਚੁਣਿ ਖਾਹਿ **ਵਣਖੰਡਿ** ਵਾਸਾ॥
- ਮਾਝ ੧, ਵਾਰ ੫ : ੧ (140)
ਕਿਨਹੀ ਗ੍ਰਿਹੁ ਤਜਿ **ਵਣਖੰਡਿ** ਪਾਇਆ॥
- ਰਾਮ ੫, ਅਸ ੧, ੨ : ੧ (912)
ਇਕਿ **ਵਣਖੰਡਿ** ਬੈਸਹਿ ਜਾਇ ਸਦੁ ਨ ਦੇਵਹੀ॥
- ਮਲਾ ੧, ਵਾਰ ੧੫ : ੧ (1284)

**ਵਣਾ** - ਬਨ, ਜੰਗਲ, ਵੇਖੋ 'ਬਨ'
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ **ਵਣਾ**॥
- ਮਾਝ ੫, ਬਾਰਾ ੨ : ੫ (133)

**ਵਣਿ** - ਬਨ, ਵੇਖੋ 'ਜੰਗਲ'
ਇਹ ਹਰਿ ਰਸੁ **ਵਣਿ** ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ॥
- ਸਿਰੀ ੪, ੬੯, ੩ : ੧ (41)
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ **ਵਣਿ** ਕੰਡਾ ਮੋੜੇਹਿ॥
- ਸਲੋ ਫਰ, ੧੮ : ੧ (1378)

**ਵਣੀ** - ਜੰਗਲ, ਵੇਖੋ 'ਬਨ'
ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ **ਵਣੀ**॥
- ਮਲਾ ੧, ਵਾਰ ੧੧ : ੨ (1283)

**ਵਣੁ -** ਜੰਗਲ ਵੇਖੋ 'ਬਨ'
**ਵਣੁ** ਤ੍ਰਿਣ ਤ੍ਰਿਭਵਣੁ ਕੀਤੋਨੁ ਹਰਿਆ॥
- ਮਾਝ ੫, ੩੦, ੪ : ੧ (103)

**ਵਨਾ -** ਜੰਗਲ, ਵੇਖੋ 'ਬਨ'
ਪਹਿਲ ਪੁਰੀਏ ਪੁੰਡਰਕ **ਵਨਾ**॥
- ਧਨਾ ਨਾਮ, ੪, ੧ : ੨ (693)

**ਵਾੜਿ -** ਵਾੜੀ, ਖੇਤੀ, ਬਗੀਚੀ, ਵੇਖੋ 'ਬਾਗ'
ਤੈਸਹਿ ਦਿਤੀ **ਵਾੜਿ** ਨਾਨਕ ਖੇਤੁ ਨ ਛਿਜਈ॥
- ਗੂਜ ੫, ਵਾਰ ੧੨ਸ, ੫, ੨ : ੨ (521)
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥
- ਮਾਝ ੫, ਵਾਰ ੪ਸ, ੫, ੩ : ੨ (1095)

**ਵਾੜੀ -** ਵੇਖੋ 'ਵਾੜਿ'
ਇਹੁ ਜਗੁ **ਵਾੜੀ** ਮੇਰਾ ਪ੍ਰਭੁ ਮਾਲੀ॥
- ਮਾਝ ੩, ਅਸ ੧੫, ੫ : ੧ (118)
ਆਪੇ ਜਾਣੈ ਕਰੇ ਆਪਿ ਜਿਨਿ **ਵਾੜੀ** ਹੈ ਲਾਈ॥
- ਤਿਲੰ ੧, ਅਸ ੧, ੧ : ੨ (725)
ਪਾਨਾ **ਵਾੜੀ** ਹੋਇ ਘਰਿ ਖਰੁ ਸਾਰ ਨ ਜਾਣੈ॥
- ਤਿਲੰ ੧, ਅਸ ੧, ੯ : ੧ (725)
ਜਿਉ **ਵਾੜੀ** ਉਜਾੜਿ ਉਜਾੜੀ॥
- ਮਾਰੂ ੧, ਸੋਲਾ ੫, ੬ : ੨ (1024)
ਆਪਿ ਬਸੰਤੁ ਜਗਤੁ ਸਭੁ **ਵਾੜੀ**॥
- ਬਸੰ ੩, ੧੨, ੪ : ੧ (1177)

**ਵਾੜੀਐ -** ਵਾੜੀ (ਖੇਤੀ) ਵਿੱਚ, ਵੇਖੋ 'ਵਾੜਿ'
ਤੂੰ ਸੁਣਿ ਹਰਣਾ ਕਾਲਿਆ ਕੀ **ਵਾੜੀਐ** ਰਾਤਾ ਰਾਮ॥
- ਆਸਾ ੧, ਛੰਤ ੫, ੧ : ੧ (438)

**ਵੇਲਿ -** ਬੇਲ, ਲਤਾ, ਵੇਖੋ 'ਲਤਾ'
**ਵੇਲਿ** ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਈ॥
- ਗਉ ੧, ੧੩, ੨ : ੩ (155)

